ਰਾਸ਼ਟਰੀ ਜੀਵਨੀਆਂ ਦੀ ਲੜੀ

# ਕਬੀਰ


ਲੇਖਕ

ਡਾ. ਪਾਰਸਨਾਥ ਤਿਵਾਰੀ

ਅਨੁਵਾਦਕ

ਈਸ਼ਰ ਸਿੰਘ ਅਟਾਰੀ





ਨੈਸ਼ਨਲ ਬੁਕ ਟਰਸਟ, ਇੰਡੀਆ

ਪਹਿਲਾ ਸੰਸਕਰਣ 1967 (ਸ਼ੱਕ ਸੰਮਤ 1889)

ਦੂਜਾ ਸੰਸਕਰਣ 1990 (ਸ਼ੱਕ ਸੰਮਤ 1912)



KABIR (Punjabi)

ਮੁੱਲ : 9.00

ਨਿਰਦੇਸ਼ਕ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ [illegible], ਨਵੀਂ ਦਿੱਲੀ- 10016 ਵਲੋਂ ਪ੍ਰਕਾਸ਼ਤ ।

# ਤਤਕਰਾ


| | | |
|---|---|---|
| ਅਧਿਆਇ 1 | ਜੀਵਨ ਕਥਾ | 1 |
| ਅਧਿਆਇ 2 | ਕਬੀਰ ਸਾਹਿਬ ਦੀ ਬਾਣੀ | 59 |
| ਅਧਿਆਇ 3 | ਰਮੈਨੀ | 104 |
| ਅਧਿਆਇ 4 | ਸਾਖੀ | 110 |

ਰਾਮ ਨਾਮ ਬਿਨ ਸਭੇ ਬਿਗੂਤੇ ਦੇਖਹੁ ਨਿਰਖਿ ਸਰੀਰਾ ॥
ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹੈ ਜੁਲਾਹ ਕਬੀਰਾ ॥

— ਕਬੀਰ

# ਜੀਵਨ ਕਥਾ

ਅਜ ਤੋਂ ਕੋਈ ਸਾਢੇ ਪੰਜ ਸੌ ਸਾਲ ਪਹਿਲਾਂ ਕਾਸ਼ੀ ਦੇ ਨੇੜੇ ਲਹਰਤਾਰਾ ਵਿਚ ਨੀਰੂ ਜੁਲਾਹਾ ਅਤੇ ਉਸ ਦੀ ਪਤਨੀ ਨੀਮਾ ਨੂੰ ਇਕ ਨਵ-ਜੰਨਮਿਆ ਬੱਚਾ ਪਿਆ ਮਿਲਿਆ। ਕਹਿੰਦੇ ਹਨ, ਨੀਰੂ ਉਸ ਦਿਨ ਨੀਮਾ ਦਾ ਮੁਕਲਾਵਾ ਲੈ ਕੇ ਆ ਰਿਹਾ ਸੀ। ਉਸ ਬੱਚੇ ਨੂੰ ਅਜੇਹੀ ਸੁੰਨਸਾਨ ਥਾਂ ਪਿਆ ਵੇਖ ਕੇ ਉਹ ਦੋਵੇਂ ਅਜੀਬ ਧਰਮ-ਸੰਕਟ ਵਿਚ ਪੈ ਗਏ। ਬੱਚਾ ਏਨਾ ਪਿਆਰਾ ਸੀ ਕਿ ਉਸ ਨੂੰ ਛੱਡਣ ਦਾ ਉਨ੍ਹਾਂ ਦਾ ਜੀਅ ਨਹੀਂ ਸੀ ਕਰਦਾ, ਪਰੰਤੂ ਦੂਜੇ ਪਾਸੇ ਉਸ ਨੂੰ ਨਾਲ ਲੈ ਜਾਣ ਵਿਚ ਲੋਕ ਲਾਜ ਦਾ ਵੀ ਡਰ ਸੀ। ਦੋਹਾਂ ਵਿਚ ਕਾਫ਼ੀ ਦਲੀਲਬਾਜ਼ੀ ਹੋਈ। ਨੀਰੂ ਬਦਨਾਮੀ ਤੋਂ ਡਰਦਾ ਨੀਮਾ ਨੂੰ ਬੱਚਾ ਲੈ ਜਾਣ ਤੋਂ ਰੋਕਦਾ ਸੀ, ਪਰ ਨੀਮਾ ਦੀ ਮਮਤਾ ਉਸ ਬੱਚੇ ਲਈ ਜਾਗ ਰਹੀ ਸੀ। ਕਾਫ਼ੀ ਜੱਕੋ ਤੱਕੇ ਪਿਛੋਂ ਉਨ੍ਹਾਂ ਨੇ ਲੋਕ ਲਾਜ ਦੀ ਪਰਵਾਹ ਨਾ ਕੀਤੀ ਅਤੇ ਬੱਚੇ ਨੂੰ ਨਾਲ ਲੈ ਜਾਣਾ ਹੀ ਉਚਿਤ ਸਮਝਿਆ। ਕਾਸ਼ੀ ਵਿਚ ਜਿਹੜਾ ਮਹੱਲਾ ਸਾਡੇ ਕਥਾ ਨਾਇਕ ਦੇ ਹੀ ਨਾਂ ਉਤੇ ਕਬੀਰ ਚੋਰਾ ਕਰਕੇ ਅਜ ਕਲ੍ਹ ਪ੍ਰਸਿਧ ਹੈ, ਉਸੇ ਵਿਚ ਨੀਰੂ ਦਾ ਮਕਾਨ ਦਸਿਆ ਜਾਂਦਾ ਹੈ। ਉਸ ਥਾਂ ਨੂੰ ਅਜ ਕਲ੍ਹ 'ਨੀਰੂ ਤਲਾਅ' ਵੀ ਕਹਿੰਦੇ ਹਨ। ਘਰ ਪਹੁੰਚ ਕੇ ਆਪਣੇ ਰਿਵਾਜ ਅਨੁਸਾਰ ਬੱਚੇ ਦਾ ਨਾਂ ਰੱਖਣ ਲਈ, ਉਨ੍ਹਾਂ ਨੇ ਕਿਸੇ ਕਾਜ਼ੀ ਨੂੰ ਸੱਦਿਆ। ਕਾਜ਼ੀ ਨੇ ਜਦ ਕੁਰਾਨ ਸ਼ਰੀਫ਼ ਖੋਲ੍ਹਿਆ, ਤਾਂ ਕਹਿੰਦੇ ਹਨ ਕਿ ਉਸ ਵਿਚ ਹਰ ਥਾਂ ਤੋਂ ਕਬੀਰ, ਕੁਰਬਾ, ਅਕਬਰ ਆਦਿ ਸ਼ਬਦ ਹੀ ਨਿਕਲੇ। ਕਾਜ਼ੀ ਹੈਰਾਨ ਹੋਇਆ ਕਿ ਇਕ ਆਮ ਜੁਲਾਹੇ ਦੇ ਬੱਚੇ ਨੂੰ ਕਿਸ ਤਰ੍ਹਾਂ ਪਰਮਾਤਮਾ ਦਾ ਨਾਂ ਦੇ ਦਿਤਾ ਜਾਏ? ਆਪਣਾ ਸ਼ਕ ਦੂਰ ਕਰਨ ਲਈ ਕਾਜ਼ੀ ਨੇ ਦੂਜੀ ਤੀਜੀ ਵਾਰ ਕੁਰਾਨ ਸ਼ਰੀਫ਼ ਖੋਲ੍ਹਿਆ, ਪਰ ਹਰ ਵਾਰ ਉਸ ਨੂੰ ਉਥੋਂ ਉਹੋ ਹੀ ਸ਼ਬਦ ਮਿਲੇ। ਇਹ ਗੱਲ ਸੁਣ ਕੇ ਕੁਝ ਕਾਜ਼ੀ ਹੋਰ ਇਕੱਠੇ ਹੋ ਗਏ, ਪਰ ਉਨ੍ਹਾਂ ਨੂੰ ਵੀ ਹਰ ਵਾਰ

ਕੁਰਾਨ ਸ਼ਰੀਫ਼ ਖੋਲ੍ਹਣ ਉੱਤੇ ਇਹੋ ਨਾਂ ਮਿਲਦੇ ਸਨ। ਸਭ ਕਾਜ਼ੀਆਂ ਨੇ ਹੈਰਾਨ ਹੋ ਕੇ ਨੀਰੂ ਨੂੰ ਇਹੋ ਸਲਾਹ ਦਿੱਤੀ ਕਿ ਉਹ ਇਸ ਬੱਚੇ ਨੂੰ ਮਾਰ ਦੇਵੇ, ਨਹੀਂ ਤਾਂ ਉਸ ਦੇ ਕਾਰਨ ਉਸ ਦਾ ਨੁਕਸਾਨ ਹੋ ਸਕਦਾ ਹੈ। ਕਹਿੰਦੇ ਹਨ ਕਿ ਨੀਰੂ ਨੇ ਇਨ੍ਹਾਂ ਧਾਰਮਕ ਆਗੂਆਂ ਦੇ ਹੁਕਮ ਨਾਲ, ਜਦ ਇਸ ਬੱਚੇ ਉਤੇ ਤਲਵਾਰ ਚਲਾਈ ਤਾਂ ਉਸ ਉਤੇ ਵਾਰ ਦਾ ਕੋਈ ਅਸਰ ਨਾ ਹੋਇਆ। ਬਹੁਤ ਸਾਰੇ ਲੋਕਾਂ ਨੂੰ ਇਸ ਗੱਲ ਉਤੇ ਵਿਸ਼ਵਾਸ ਨਹੀਂ ਹੁੰਦਾ, ਪਰ ਇਹ ਗੱਲ ਸੌਖਿਆਂ ਹੀ ਮੰਨੀ ਜਾ ਸਕਦੀ ਹੈ ਕਿ ਨੀਰੂ ਅਤੇ ਨੀਮਾ ਨੂੰ, ਮੌਲਵੀਆਂ ਦੀ ਇਹ ਸਲਾਹ ਚੰਗੀ ਨਹੀਂ ਲੱਗੀ ਹੋਣੀ। ਬੱਚੇ ਨੂੰ ਮਾਰਨ ਦੀ ਸਲਾਹ ਸੁਣ ਕੇ ਉਨ੍ਹਾਂ ਦੇ ਦਿਲ ਵਿਚ ਬੱਚੇ ਵਾਸਤੇ ਕਿੰਨਾ ਸਨੇਹ ਉਮੜਿਆ ਹੋਵੇਗਾ, ਇਸ ਦਾ ਅਨੁਮਾਨ ਸਹਿਜੇ ਹੀ ਲੱਗ ਸਕਦਾ ਹੈ। ਕੁਝ ਵੀ ਹੋਵੇ, ਉਦੋਂ ਬੱਚੇ ਦਾ ਨਾਂ ਕਬੀਰ ਪੈ ਗਿਆ ਅਤੇ ਇਹੋ ਬੱਚਾ, ਜਿਸ ਦੇ ਅਸਲੀ ਮਾਂ ਬਾਪ ਦਾ ਪਤਾ ਦੁਨੀਆਂ ਨੂੰ ਅਜ ਤਕ ਨਹੀਂ ਲੱਗ ਸਕਿਆ, ਅੱਗੇ ਜਾ ਕੇ ਭਾਰਤ ਵਰਸ਼ ਦਾ ਇਕ ਮਹਾਨ ਸੰਤ ਹੋਇਆ ਅਤੇ ਉਸ ਨੇ ਆਪਣੇ ਆਦਰਸ਼ਾਂ ਨਾਲ ਕੇਵਲ ਇਸ ਦੇਸ਼ ਦੇ ਲੋਕਾਂ ਨੂੰ ਹੀ ਨਹੀਂ, ਸਗੋਂ ਹੋਰਨਾਂ ਦੇਸ਼ਾਂ ਦੇ ਅਣਗਿਣਤ ਲੋਕਾਂ ਨੂੰ ਵੀ ਸੱਚ, ਤਿਆਗ, ਨਿਰਪਖਤਾ ਅਤੇ ਨਿਡਰਤਾ ਦੀ ਪਰੇਰਨਾ ਦਿੱਤੀ।

ਕਬੀਰ ਸਾਹਿਬ ਦਾ ਜਨਮ, ਕਿਸ ਸਾਲ, ਕਿਸ ਤਰੀਕ ਨੂੰ ਹੋਇਆ, ਇਸ ਬਾਰੇ ਠੀਕ ਠੀਕ ਦੱਸਣਾ ਬੜਾ ਕਠਿਨ ਹੈ। ਉਨ੍ਹਾਂ ਦੀ ਜਨਮ ਤਰੀਕ ਬਾਰੇ ਇਕ ਸਲੋਕ ਚੋਖੇ ਸਮੇਂ ਤੋਂ ਪ੍ਰਚਲਿਤ ਹੈ, ਪਰ ਜਿਵੇਂ ਖ਼ੁਦ ਕਬੀਰ ਨੂੰ ਆਪਣੇ ਜਨਮ ਦੇਣ ਵਾਲਿਆਂ ਬਾਰੇ ਕੁਝ ਪਤਾ ਨਹੀਂ, ਤਿਵੇਂ ਇਸ ਸਲੋਕ ਬਾਰੇ ਵੀ ਨਹੀਂ ਕਿਹਾ ਜਾ ਸਕਦਾ ਕਿ ਇਹ ਕਿਸ ਦੀ ਦੇਣ ਤਥਾ ਰਚਨਾ ਹੈ। ਇਹ ਵੀ ਨਹੀਂ ਦਸਿਆ ਜਾ ਸਕਦਾ ਕਿ ਇਹ ਸਲੋਕ ਕਦੋਂ ਦਾ ਪ੍ਰਚਲਿਤ ਹੈ। **ਸਲੋਕ ਇਸ ਪ੍ਰਕਾਰ ਹੈ :**

ਚੌਦਹ ਸੌ ਪਚਪਨ ਸਾਲ ਗਏ,
ਚੰਦ੍ਰਵਾਰ ਇਕ ਠਾਠ ਠਏ।
ਜੇਠ-ਸੁਦੀ ਬਰਸਾਯਤ ਕੋ,
ਪੂਰਨਮਾਸੀ ਪਰਗਟ ਭਏ।

ਭਾਵ ਬਿਕ੍ਰਮੀ ਦੇ ੧੪੫੫ ਸਾਲ ਬੀਤ ਜਾਣ ਉਤੇ, ਸੋਮਵਾਰ ਜੇਠ ਪੂੰਨਿਆ ਅਰਥਾਤ ਬਟਸਾਵਿਤ੍ਰੀ ਦੇ ਪੁਰਬ ਨੂੰ, ਕਬੀਰ ਸਾਹਿਬ ਪ੍ਰਗਟ ਹੋਏ ਸਨ। ਬਟਸਾਵਿਤ੍ਰੀ ਜਾਂ ਬਰਸਾਯਤ ਦੇ ਦਿਨ ਕਬੀਰ-ਪੰਥੀ ਲੋਕ ਹੁਣ ਵੀ ਕਬੀਰ ਸਾਹਿਬ ਦਾ ਜਨਮ ਉਤਸਵ ਮਨਾਉਂਦੇ ਹਨ। ਪਰ ਕੁਝ ਲੋਕਾਂ ਨੇ ਗਿਣਤੀ ਕਰਕੇ ਪਤਾ ਲਾਇਆ ਹੈ ਕਿ ਸੋਮਵਾਰ ਨੂੰ ਜੇਠ ਸੁਦੀ ਸੰਮਤ ੧੪੫੫ ਵਿਚ ਨਹੀਂ, ਸਗੋਂ ੧੪੫੬ ਵਿਚ ਆਉਣੀ ਚਾਹੀਦੀ ਹੈ। ਇਸ ਲਈ "ਚੌਦਹ ਸੌ ਪਚਪਨ ਸਾਲ ਗਏ" ਦਾ ਅਰਥ ਇਹ ਵੀ ਹੋ ਸਕਦਾ ਹੈ ਕਿ ੧੪੫੫ਵਾਂ ਸਾਲ ਲੰਘ ਜਾਣ ਉਤੇ ਭਾਵ ਸੰਮਤ ੧੪੫੬ ਵਿਚ ਉਨ੍ਹਾਂ ਦਾ ਜਨਮ ਹੋਇਆ ਹੋਵੇਗਾ। ਪਰ ਅਸਲ ਵਿਚ ਉਨ੍ਹਾਂ ਦਾ ਇਹ ਵਿਚਾਰ ਠੀਕ ਨਹੀਂ ਹੈ, ਕਿਉਂਕਿ ਸੰਮਤ ੧੪੫੫ ਦੀ ਜੇਠ ਪੂੰਨਿਆ ਨੂੰ ਸੋਮਵਾਰ ਦਾ ਦਿਨ ਹੀ ਹੁੰਦਾ ਹੈ। ਕਬੀਰ ਸਾਹਿਬ ਦੇ ਜੀਵਨ ਨਾਲ ਸਬੰਧਤ ਕੁਝ ਹੋਰ ਘਟਨਾਵਾਂ ਦਾ ਮੇਲ ਜੋੜਨ ਲਈ ਕੁਝ ਲੋਕ ਉਨ੍ਹਾਂ ਦਾ ਜਨਮ ਉਕਤ ਸਾਲ ਤੋਂ ਪੰਝੀ ਤੀਹ ਸਾਲ ਪਹਿਲਾਂ ਹੋਇਆ ਮੰਨਦੇ ਹਨ। ਉਨ੍ਹਾਂ ਦਾ ਇਹ ਕਿਆਸ ਠੀਕ ਵੀ ਹੋ ਸਕਦਾ ਹੈ ਅਤੇ ਗ਼ਲਤ ਵੀ।

ਲਹਰਤਾਰਾ ਦੀ ਘਟਨਾ ਤੋਂ ਵੀ ਬਹੁਤ ਸਾਰੀਆਂ ਕਹਾਣੀਆਂ ਚਲ ਪਈਆਂ ਹਨ। ਇਕ ਕਹਾਣੀ ਇੰਜ ਦਸੀ ਜਾਂਦੀ ਹੈ ਕਿ, ਇਕ ਦਿਨ ਇਕ ਬ੍ਰਾਹਮਣ ਆਪਣੀ ਵਿਧਵਾ ਪੁਤਰੀ ਨੂੰ ਨਾਲ ਲੈ ਕੇ ਸਵਾਮੀ ਰਾਮਾਨੰਦ ਜੀ ਦੇ ਦਰਸ਼ਨਾਂ ਨੂੰ ਗਿਆ। ਆਪਣੇ ਪਿਤਾ ਨਾਲ ਜਦ ਪੁਤਰੀ ਨੇ ਵੀ ਸਵਾਮੀ ਜੀ ਨੂੰ ਮੱਥਾ ਟੇਕਿਆ ਤਾਂ ਚਾਣਚਕ ਉਨ੍ਹਾਂ ਦੇ ਮੁਖ ਵਿਚੋਂ ਬਚਨ ਨਿਕਲੇ...... "ਪੁੱਤਰਵਤੀ ਹੋਵੇਂ" ਮਹਾਤਮਾ ਜੀ ਦੀ ਦਿਤੀ ਅਸ਼ੀਰਵਾਦ ਝੂਠੀ ਨਹੀਂ ਸੀ ਹੋ ਸਕਣੀ। ਸੋ ਕੁਝ ਚਿਰ ਪਿਛੋਂ ਉਸ ਦੇ ਗਰਭ ਤੋਂ ਇਕ ਪੁੱਤਰ ਨੇ ਜਨਮ ਲਿਆ, ਜਿਸ ਨੂੰ ਉਸ ਨੇ ਬਦਨਾਮੀ ਤੋਂ ਡਰਦਿਆਂ ਲਹਰਤਾਰਾ ਦੇ ਤਲਾਅ ਵਿਚ ਸੁਟ ਦਿਤਾ। ਕੁਝ ਲੋਕ ਇਸ ਕਹਾਣੀ ਵਿਚ ਹੋਰ ਵੀ ਚਮਤਕਾਰ ਦਾ ਰੰਗ ਭਰ ਦੇਂਦੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਜਦ ਸਵਾਮੀ ਰਾਮਾ ਨੰਦ ਨੂੰ ਇਹ ਪਤਾ ਲੱਗਾ ਕਿ ਬ੍ਰਾਹਮਣ ਦੀ ਉਹ ਪੁਤਰੀ ਵਿਧਵਾ ਹੈ ਤਾਂ ਉਨ੍ਹਾਂ ਕਿਹਾ ਕਿ, "ਪੁਤਰੀ, ਮੇਰਾ ਬਚਨ ਝੂਠਾ ਤਾਂ ਨਹੀਂ ਹੋ ਸਕਦਾ, ਪਰ ਤੈਨੂੰ ਕਲੰਕ ਵੀ ਨਹੀਂ

ਲਗੇਗਾ ਅਤੇ ਤੇਰਾ ਪੁੱਤਰ ਪ੍ਰਸਿਧ ਸੰਤ ਹੋਵੇਗਾ।" ਕਹਿੰਦੇ ਹਨ ਕਿ ਇਸ ਘਟਨਾ ਦੇ ਛੇਤੀ ਪਿਛੋਂ ਉਸ ਲੜਕੀ ਦੇ ਹੱਥ ਉਤੇ ਇਕ ਛਾਲਾ ਹੋ ਗਿਆ, ਜਿਹੜਾ ਕੁਝ ਚਿਰ ਪਿਛੋਂ ਫਿਸ ਗਿਆ। ਉਸ ਵਿਚੋਂ ਇਕ ਗੋਲ-ਮਟੋਲ ਜੀਵ ਬਾਹਰ ਨਿਕਲਿਆ, ਜਿਹੜਾ ਧਰਤੀ ਉਤੇ ਡਿਗਦਿਆਂ ਹੀ ਆਦਮੀ ਦੇ ਬੱਚੇ ਵਰਗਾ ਬਣ ਗਿਆ। ਇਸ ਕਹਾਣੀ ਅਨੁਸਾਰ ਕਬੀਰ ਦਾ ਅਸਲੀ ਨਾਂ 'ਕਰਵੀਰ' ਭਾਵ "ਹੱਥ ਤੋਂ ਪੈਦਾ ਹੋਇਆ ਵੀਰ (ਬਹਾਦਰ)" ਮੰਨਿਆ ਜਾਂਦਾ ਹੈ। ਇਸ ਕਹਾਣੀ ਦਾ ਮਨੋਰਥ ਇਹੋ ਗੱਲ ਸਿਧ ਕਰਨਾ ਮਲੂਮ ਹੁੰਦਾ ਹੈ ਕਿ ਕਬੀਰ ਸਾਹਿਬ ਕਿਸੇ ਦੇ ਗਰਭ ਤੋਂ ਨਹੀਂ ਜਨਮੇ ਸਨ, ਸਗੋਂ ਅਜੂਨੀ ਸਨ।

ਦੂਜੀ ਕਹਾਣੀ ਹੋਰ ਵੀ ਵਧੇਰੇ ਸੁਆਦੀ ਹੈ। ਉਸ ਅਨੁਸਾਰ ਇਕ ਵਾਰ ਬੈਕੁੰਠ ਵਿਚ ਵਿਸ਼ਨੂੰ ਭਗਵਾਨ ਲਛਮੀ ਜੀ ਨਾਲ ਬੈਠੇ ਗੱਲ ਬਾਤ ਕਰ ਰਹੇ ਸਨ। ਵਿਚੋਂ ਉਹ ਇਕ ਵਾਰ ਅਚਾਨਕ ਉਠ ਕੇ ਬਾਹਰ ਚਲੇ ਗਏ ਅਤੇ ਬਿੰਦ ਕੁ ਪਿਛੋਂ ਵਾਪਸ ਆ ਗਏ। ਗੱਲ ਬਾਤ ਵਿਚ ਰੋਕ ਪੈ ਜਾਣ ਦਾ ਲਛਮੀ ਜੀ ਨੂੰ ਕੁਝ ਦੁਖ ਲੱਗਾ ਅਤੇ ਉਨ੍ਹਾਂ ਨੇ ਵਿਸ਼ਨੂੰ ਜੀ ਤੋਂ ਵਿਚੋਂ ਉਠ ਕੇ ਚਲੇ ਜਾਣ ਦਾ ਕਾਰਨ ਪੁੱਛਿਆ। ਵਿਸ਼ਨੂੰ ਜੀ ਨੇ ਉੱਤਰ ਦਿਤਾ ਕਿ ਉਨ੍ਹਾਂ ਦਾ ਇਕ ਭਗਤ ਸੰਕਟ ਵਿਚ ਪੈ ਗਿਆ ਸੀ, ਉਸ ਨੂੰ ਬਚਾਉਣ ਲਈ ਉਨ੍ਹਾਂ ਨੂੰ ਵਿਚੋਂ ਉਠ ਕੇ ਜਾਣਾ ਪਿਆ ਸੀ। ਲਛਮੀ ਜੀ ਨੇ ਹੈਰਾਨੀ ਪ੍ਰਗਟ ਕੀਤੀ ਕਿ ਉਨ੍ਹਾਂ ਤੋਂ ਵੀ ਵੱਡਾ ਕੋਈ ਭਗਤ ਦੁਨੀਆ ਵਿਚ ਹੈ, ਜਿਸ ਲਈ ਭਗਵਾਨ ਏਨੇ ਪਰੇਸ਼ਾਨ ਹੋ ਗਏ। ਵਿਸ਼ਨੂੰ ਭਗਵਾਨ ਨੇ ਲਛਮੀ ਜੀ ਨੂੰ ਦਸਿਆ ਕਿ ਉਨ੍ਹਾਂ ਤੋਂ ਵੀ ਵਡੇ ਭਗਤ ਦੁਨੀਆਂ ਵਿਚ ਮੌਜੂਦ ਹਨ ਅਤੇ ਉਨ੍ਹਾਂ ਦਾ ਉੱਧਾਰ, ਉਹ ਸਾਰੇ ਕੰਮ ਛਡ ਕੇ ਕਰਿਆ ਕਰਦੇ ਹਨ। ਲਛਮੀ ਜੀ ਨੂੰ ਇਸ ਗਲ ਤੋਂ ਬਹੁਤ ਗੁੱਸਾ ਆਇਆ ਅਤੇ ਉਨ੍ਹਾਂ ਨੇ ਉਸ ਭਗਤ ਦੀ ਪਰੀਖਿਆ ਲੈਣ ਦਾ ਮਨ ਬਣਾ ਲਿਆ। ਵਿਸ਼ਨੂੰ ਜੀ ਨੇ ਬਥੇਰਾ ਵਰਜਿਆ, ਪਰ ਲਛਮੀ ਜੀ ਨਾ ਮੰਨੇ। ਲਛਮੀ ਜੀ ਨੇ ਕਾਸ਼ੀਪੁਰ ਆਣ ਕੇ ਮਾਲਣ ਦਾ ਰੂਪ ਧਾਰਨ ਕੀਤਾ ਅਤੇ ਇਕ ਹਰਿਆ ਭਰਿਆ ਬਾਗ਼ ਇਕ ਅਜੇਹੀ ਥਾਂ ਸਜਾ ਦਿਤਾ, ਜਿਥੋਂ ਹੋ ਕੇ ਉਹ ਭਗਤ (ਸਵਾਮੀ ਰਾਮਾਨੰਦ) ਗੰਗਾ ਇਸ਼ਨਾਨ ਲਈ ਜਾਇਆ ਕਰਦੇ ਸਨ। ਸਵਾਮੀ

ਜੀ ਭਗਵਾਨ ਦੀ ਪੂਜਾ ਲਈ ਕੁਝ ਫੁੱਲ ਤੋੜਨ ਦੇ ਖ਼ਿਆਲ ਨਾਲ, ਉਸ ਬਾਗ਼ ਵਿਚ ਦਾਖ਼ਲ ਹੋ ਗਏ। ਹਾਲੀ ਉਨ੍ਹਾਂ ਨੇ ਦੋ ਕੁ ਫੁੱਲ ਹੀ ਤੋੜੇ ਸਨ ਕਿ ਮਾਲਣ ਦਾ ਵੇਸ ਧਾਰੀ ਲਛਮੀ ਜੀ ਨੇ ਆ ਕੇ ਉਨ੍ਹਾਂ ਨੂੰ ਕਿਹਾ, "ਮਹਾਰਾਜ ਫੁੱਲ ਚੁਰਾ ਰਹੇ ਹੋ ?" ਸਵਾਮੀ ਜੀ ਨੇ ਤੋੜੇ ਹੋਏ ਫੁੱਲ ਮਾਲਣ ਦੀ ਝੋਲੀ ਪਾ ਦਿਤੇ ਅਤੇ ਆਪ ਆਪਣੇ ਰਾਹ ਪਏ। ਪਰ ਥੋੜੇ ਚਿਰ ਪਿਛੋਂ ਮੁੜ ਕੇ ਵੇਖਿਆ ਤਾ ਨਾ ਉਥੇ ਕੋਈ ਬਾਗ਼ ਸੀ ਅਤੇ ਨਾ ਮਾਲਣ। ਏਧਰ ਲਛਮੀ ਜੀ ਭਗਤ ਦੀ ਚੋਰੀ ਫੜ ਲੈਣ ਕਰਕੇ ਬਹੁਤ ਖ਼ੁਸ਼ ਹੋ ਰਹੇ ਸਨ। ਜਦ ਉਹ ਬੈਕੁੰਠ ਪਹੁੰਚੇ ਤਾਂ ਵਿਸ਼ਨੂੰ ਜੀ ਨੇ ਉਨ੍ਹਾਂ ਦਾ ਸੁਆਗਤ ਕਰਦਿਆਂ, ਭਗਤ ਦੀ ਪਰੀਖਿਆ ਬਾਰੇ ਪੁੱਛਿਆ। ਲਛਮੀ ਜੀ ਨੇ ਚੋਰੀ ਵਿਚ ਫੜੇ ਹੋਏ ਫੁੱਲ ਵਿਖਾਉਣ ਲਈ ਆਪਣੀ ਝੋਲੀ ਅੱਡੀ ਤਾਂ ਕੀ ਵੇਖਿਆ ਕਿ ਫੁੱਲਾਂ ਦੀ ਥਾਂ ਉਸ ਵਿਚ ਇਕ ਸੁੰਦਰ ਬਾਲਕ ਮਚਲ ਰਿਹਾ ਹੈ। ਵਿਸ਼ਨੂੰ ਜੀ ਨੇ ਮੌਕਾ ਵੇਖ ਕੇ ਤਾਅਨਾ ਦਿਤਾ, "ਤੁਸੀਂ ਤਾਂ ਭਗਤ ਦੀ ਪਰੀਖਿਆ ਲੈਣ ਗਏ ਸਓ, ਇਹ ਕੀ ਲੈ ਕੇ ਆ ਗਏ ਹੋ ?" ਲਛਮੀ ਜੀ ਦਾ ਸਿਰ ਸ਼ਰਮ ਨਾਲ ਨਿਊਂ ਗਿਆ। ਉਨ੍ਹਾਂ ਨੇ ਭਗਵਾਨ ਦੇ ਸਾਹਮਣੇ ਭਗਤ ਤੋਂ ਆਪਣੀ ਹਾਰ ਮੰਨੀ ਅਤੇ ਆਪਣੀ ਗ਼ਲਤੀ ਲਈ ਖਿਮਾ ਦੀ ਜਾਚਨਾ ਕੀਤੀ। ਵਿਸ਼ਨੂੰ ਜੀ ਨੇ ਉਨ੍ਹਾਂ ਨੂੰ ਦਿਲਾਸਾ ਦੇਂਦਿਆਂ ਕਿਹਾ, "ਜੋ ਹੋਇਆ ਸੋ ਹੋਇਆ। ਪਰ ਹੁਣ ਇਸ ਬਾਲਕ ਨੂੰ ਉਥੇ ਹੀ ਰਖ ਆਓ, ਜਿਥੋਂ ਲੈ ਕੇ ਆਏ ਹੋ। ਅੱਗੇ ਜਾ ਕੇ ਇਹ ਮੇਰਾ ਪ੍ਰਸਿੱਧ ਭਗਤ ਹੋਵੇਗਾ।" ਲਛਮੀ ਜੀ ਨੇ ਪ੍ਰਿਥਵੀ ਉਤੇ ਆ ਕੇ ਲਹਰਤਾਰਾ ਨਾਮੀ ਤਲਾਅ ਵਿਚ ਕੰਵਲ ਪਤਰ ਉਤੇ ਬੱਚਾ ਰਖ ਦਿਤਾ। ਇਹੋ ਬਾਲਕ ਅੱਗੇ ਜਾ ਕੇ ਕਬੀਰ ਦੇ ਨਾਂ ਨਾਲ ਪ੍ਰਸਿੱਧ ਹੋਇਆ।

ਤੀਜੀ ਕਹਾਣੀ ਅਨੁਸਾਰ ਕਬੀਰ ਸਾਹਿਬ ਸੁਕਦੇਵ ਜੀ ਦੇ ਅਵਤਾਰ ਮੰਨੇ ਜਾਂਦੇ ਹਨ। ਕਿਹਾ ਜਾਂਦਾ ਹੈ ਕਿ ਮਹਾਦੇਵ ਜੀ ਦੇ ਹੁਕਮ ਨਾਲ ਸੁਕਦੇਵ ਜੀ ਲੋਕ-ਕਲਿਆਨ ਲਈ ਪ੍ਰਿਥਵੀ ਉਤੇ ਆਏ। ਪਰ ਪੂਰੇ ਜਨਮ ਵਿਚ ਕਿਉਂਕਿ ਉਹ ਬਾਰ੍ਹਾਂ ਵਰ੍ਹਿਆਂ ਤਕ ਗਰਭਵਾਸ ਦਾ ਦੁੱਖ ਭੋਗ ਚੁੱਕੇ ਸਨ, ਇਸ ਲਈ ਇਸ ਵਾਰ ਗਰਭਵਾਸ ਤੋਂ ਬਚਣ ਲਈ ਉਨ੍ਹਾਂ ਨੇ ਆਪਣੇ ਆਪ ਨੂੰ ਇਕ ਸਿੱਪੀ ਵਿਚ ਬੰਦ ਲਿਆ ਅਤੇ ਉਸ ਨੂੰ ਗੰਗਾ ਦੇ ਵਹਿਣ ਵਿਚ ਛੱਡ

ਦਿਤਾ । ਇਹੋ ਸਿੱਪੀ ਵਹਿੰਦੀ ਵਹਿੰਦੀ ਉਪਰੋਕਤ ਤਲਾਅ ਵਿਚ ਪੁਜ ਗਈ ਅਤੇ ਭਾਗਵਸ ਉਥੇ ਹੀ ਇਕ ਕੰਵਲ ਦੇ ਪੱਤੇ ਉਤੇ ਖੁਲ੍ਹ ਗਈ। ਇਸ ਵਿਚੋਂ ਇਕ ਸੁੰਦਰ ਬਾਲਕ ਪ੍ਰਗਟ ਹੋਇਆ ਜਿਹੜਾ ਅਗੇ ਜਾ ਕੇ ਕਬੀਰ ਜੀ ਦੇ ਨਾਂ ਨਾਲ ਮਸ਼ਹੂਰ ਹੋਇਆ।

ਇਉਂ ਜਾਪਦਾ ਹੈ ਕਿ ਉਤੇ ਦਿੱਤੀਆਂ ਸਾਰੀਆਂ ਕਹਾਣੀਆਂ ਕਬੀਰ ਸਾਹਿਬ ਦੀ ਮ੍ਰਿਤੂ ਤੋਂ ਢੇਰ ਚਿਰ ਪਿਛੋਂ ਪ੍ਰਚਲਿਤ ਹੋਈਆਂ ਹੋਣਗੀਆਂ, ਕਿਉਂਕਿ ਪੁਰਾਣੀਆਂ ਕਥਾਵਾਂ ਵਾਂਗ, ਇਨ੍ਹਾਂ ਵਿਚ ਕਲਪਨਾ ਦੀ ਉਡਾਰੀ ਬਹੁਤ ਵਿਖਾਈ ਦੇਂਦੀ ਹੈ। ਲਛਮੀ ਅਤੇ ਸੁਕਦੇਵ ਦੀਆਂ ਕਹਾਣੀਆਂ ਤਾਂ ਅਸਲੋਂ ਹੀ ਪੁਰਾਤਨ ਕਹਾਣੀਆਂ ਹਨ। ਪਹਿਲੀ ਕਹਾਣੀ ਵਿਚ ਸਚਾਈ ਦਾ ਕੁਝ ਅੰਸ਼ ਮੰਨਿਆ ਜਾ ਸਕਦਾ ਹੈ। ਪਰ ਕਬੀਰ ਪੰਥੀ ਇਨ੍ਹਾਂ ਵਿਚੋਂ ਕਿਸੇ ਵੀ ਕਹਾਣੀ ਵਿਚ ਵਿਸ਼ਵਾਸ਼ ਨਹੀਂ ਰਖਦੇ। ਉਨ੍ਹਾਂ ਦਾ ਕਹਿਣਾ ਹੈ ਕਿ ਕਬੀਰ ਸਾਹਿਬ ਕਿਸੇ ਦੇ ਗਰਭ ਤੋਂ ਨਹੀਂ ਜਨਮੇ ਸਨ। ਉਹ ਸਤਿਪੁਰਸ਼ ਪ੍ਰਮਾਤਮਾ ਦੇ ਅੰਸ਼ ਹਨ ਅਤੇ ਉਹ ਨਾ ਕਦੇ ਪੈਦਾ ਹੁੰਦੇ ਹਨ, ਨਾ ਮਰਦੇ ਹਨ, ਸਗੋਂ ਜਦ ਕਦੇ ਲੋੜ ਪੈਂਦੀ ਹੈ, ਆਪਣੇ ਆਪ ਪ੍ਰਗਟ ਹੋ ਜਾਂਦੇ ਹਨ। ਕਬੀਰ ਪੰਥੀ ਮੰਨਦੇ ਹਨ ਕਿ ਕਬੀਰ ਸਾਹਿਬ ਦੇ ਤੇਰਾਂ ਅਵਤਾਰ ਪਹਿਲੇ ਤਿੰਨ ਜੁਗਾਂ ਵਿਚ ਹੋ ਚੁਕੇ ਹੋਏ ਸਨ। ਚੌਧਵੀਂ ਵਾਰ ਕਲਜੁਗ ਵਿਚ ਸੰਮਤ ੧੪੫੫ ਬਿਕਰਮੀ ਦੀ ਜੇਠ ਪੁੰਨਿਆ (ਪੂਰਨਮਾਸ਼ੀ) ਦੇ ਦਿਨ ਸਤਿਪੁਰਸ਼ ਦੀ ਦਿਬ-ਜੋਤੀ ਫਿਰ ਕਾਸ਼ੀ ਸ਼ਹਿਰ ਦੇ ਕੋਲ ਲਹਰਤਾਰਾ ਵਿਚ ਉਦੇ ਹੋਈ। ਉਸ ਵੇਲੇ ਅਸ਼ਟਾਨੰਦ ਵੈਸ਼ਣਵ ਉਸ ਤਲਾਅ ਦੇ ਕੰਢੇ ਬਿਰਾਜਮਾਨ ਸਨ। ਥੋੜੀ ਥੋੜੀ ਵਰਖਾ ਅਤੇ ਬੱਦਲਾਂ ਦੇ ਹਲਕੇ ਹਲਕੇ ਹਨੇਰੇ ਵਿਚ ਬਿਜਲੀ ਚਮਕ ਰਹੀ ਸੀ। ਫੁੱਲ ਖਿੜੇ ਹੋਏ ਸਨ ਅਤੇ ਉਨ੍ਹਾਂ ਉਤੇ ਭੌਰ ਗੀਤ ਗਾ ਰਹੇ ਸਨ.....। ਇਸ ਅਨੂਪਮ ਜੋਤੀ ਪੁੰਜ ਦੇ ਦਰਸ਼ਨ ਕਰਕੇ ਅਸ਼ਟਾਨੰਦ ਨੂੰ ਬੜੀ ਹੈਰਾਨੀ ਹੋਈ। ਉਨ੍ਹਾਂ ਨੇ ਇਸ ਘਟਨਾ ਦਾ ਸਾਰਾ ਵਰਨਣ ਆਪਣੇ ਗੁਰੂ ਸਵਾਮੀ ਰਾਮਾਨੰਦ ਨੂੰ ਸੁਣਾਇਆ। ਸਵਾਮੀ ਜੀ ਨੇ ਕਿਹਾ, ਜਿਸ ਦਿਬ-ਜੋਤੀ ਦੇ ਦਰਸ਼ਨ ਤੂੰ ਕੀਤੇ ਹਨ ਉਸ ਬਾਰੇ ਛੇਤੀ ਹੀ ਤੂੰ ਬਹੁਤ ਸਾਰੀਆਂ ਗੱਲਾਂ ਸੁਣੇਗਾ ਅਤੇ ਉਸ ਦੀ ਕੀਰਤੀ ਦੀ ਧੁੰਮ ਮਚ ਜਾਇਗੀ।" ਇਹ ਦਿਬ-ਜੋਤੀ ਤਲਾਅ ਵਿਚ ਆ ਕੇ ਬਾਲਕ ਦਾ ਰੂਪ

ਧਾਰ ਗਈ ਅਤੇ ਇਕ ਕੰਵਲ ਫੁੱਲ ਉਤੇ ਕਲੋਲ ਕਰਨ ਲੱਗੀ। ਨੀਮਾ ਨੂੰ ਇਸੇ ਦਿਬ-ਜੋਤੀ ਦੇ ਦਰਸ਼ਨ ਹੋਏ ਸਨ।

ਕਬੀਰ ਪੰਥੀ ਗ੍ਰੰਥਾਂ ਤੋਂ ਇਹ ਵੀ ਪਤਾ ਲਗਦਾ ਹੈ ਕਿ ਨੀਰੂ ਅਤੇ ਨੀਮਾ ਅਤੇ ਆਪਣੇ ਕਿਸੇ ਪੂਰਬਲੇ ਜਨਮ ਵਿਚ ਸੁਦ੍ਰਸ਼ਨ ਨਾਮੀ ਭੰਗੀ ਦੇ ਮਾਤਾ ਪਿਤਾ ਸਨ। ਸੁਦ੍ਰਸ਼ਨ ਬੜਾ ਭਗਤ ਸੀ, ਇਸ ਲਈ ਇਹ ਦੋਵੇਂ ਭੰਗੀ ਦੀ ਦੇਹ ਛਡ ਕੇ ਅਗਲੇ ਜਨਮ ਵਿਚ ਬ੍ਰਾਹਮਣ ਬ੍ਰਾਹਮਣੀ ਹੋਏ ਅਤੇ ਚੰਦਰਵਾਰ ਨਾਮੀ ਸ਼ਹਰ ਵਿਚ ਰਹਿਣ ਲੱਗੇ। ਉਦੋਂ ਉਨ੍ਹਾਂ ਦਾ ਨਾਂ ਨਰਹਰਿ ਅਤੇ ਲਛਿਮਾ ਸੀ। ਉਨ੍ਹਾਂ ਦੇ ਪ੍ਰੇਮਵਸ ਕਬੀਰ ਸਾਹਿਬ ਨੇ ਉਨ੍ਹਾਂ ਦੇ ਘਰ ਅਵਤਾਰ ਲਿਆ, ਪਰ ਮੋਹ-ਮੁਗਧ ਹੋਣ ਕਾਰਨ ਜਦੋਂ ਉਹ ਉਨ੍ਹਾਂ ਨੂੰ ਪਛਾਣ ਨਾ ਸਕੇ ਤਾਂ ਕਬੀਰ ਸਾਹਿਬ ਅਲੋਪ ਹੋ ਗਏ। ਉਨ੍ਹਾਂ ਦੇ ਵਿਯੋਗ ਵਿਚ ਉਨ੍ਹਾਂ ਦੋਹਾਂ ਨੇ ਵੀ ਸਰੀਰ ਛਡ ਦਿੱਤਾ ਅਤੇ ਕਾਸ਼ੀ ਵਿਚ ਤੀਜੀ ਵਾਰ ਜੁਲਾਹਾ-ਜੁਲਾਹੀ ਦੇ ਰੂਪ ਵਿਚ ਪੈਦਾ ਹੋਏ। ਉਦੋਂ ਉਨ੍ਹਾਂ ਦਾ ਨਾਮ ਨੀਰੂ ਅਤੇ ਨੀਮਾ ਪਿਆ। ਅਗੋਂ ਦੀ ਕਹਾਣੀ ਉਸੇ ਤਰ੍ਹਾਂ ਹੀ ਹੈ, ਪਰ ਏਨੀ ਗੱਲ ਹੋਰ ਮਿਲਦੀ ਹੈ ਕਿ ਨਾਂ ਰੱਖਣ ਵੇਲੇ ਜਦ ਕਾਜ਼ੀ ਨੇ ਨੀਰੂ ਨੂੰ ਇਸ ਬੱਚੇ ਨੂੰ ਕਤਲ ਕਰਨ ਲਈ ਕਿਹਾ ਤੇ ਉਸ ਦੇ ਹੁਕਮ ਅਨੁਸਾਰ ਨੀਰੂ ਨੇ ਜਦ ਛੁਰੀ ਚਲਾਈ ਤਾਂ ਕਬੀਰ ਨੇ ਇਹ ਪਦ ਸੁਣਾਇਆ :

ਸੰਤੋ ਮੈਂ ਅਵਿਗਤ ਸੋਂ ਚਲਿ ਆਯਾ।
ਮੇਰਾ ਮਰਮ ਕਿਨਹੂੰ ਨਹਿ ਪਾਯਾ॥

ਨਾ ਮੇਰੇ ਜਨਮ ਨ ਗਰਭ ਬਸੇਰਾ, ਬਾਲਕ ਹ੍ਵੈ ਦਿਖਲਾਯਾ।
ਕਾਸੀ ਪੁਰੀ ਜੰਗਲ ਬਿਚ ਡੇਰਾ, ਤਹਾਂ ਜੁਲਾਹੇ ਪਾਯਾ॥੧॥
ਨਾ ਮੇਰੇ ਧਰਨਿ ਗਗਨ ਪੁਨਿ ਨਾਹੀਂ, ਐਸਾ ਅਗਮ ਅਪਾਰਾ।
ਜੋਤਿ ਸਰੂਪ ਨਿਰੰਜਨ ਦੇਵਾ, ਸੋ ਹੈ ਨਾਂਵ ਹਮਾਰਾ॥੨॥
ਹਤਾ ਬਿਦੇਹ ਦੇਹ ਧਰਿ ਆਯਾ, ਕਾਯਾ ਕਬੀਰ ਕਰਾਯਾ।
ਪਿਛਲੇ ਜਨਮ ਮੇਂ ਕੋਲ ਕਿਯਾ ਥਾ, ਤਬ ਤੇਰੇ ਘਰ ਆਯਾ॥੩॥
ਨਾ ਮੇਰੇ ਹਾਡ ਚਾਮ ਨਹਿੱ ਲੋਹੂ, ਏਕੈ ਨਾਂਵ ਉਪਾਸੀ।
ਤਾਰਨ ਤਰਨ ਅਭਯ ਪਦ ਦਾਤਾ, ਕਹੇ ਕਬੀਰ ਅਬਿਨਾਸੀ॥੪॥

ਇਸ ਪਦ ਵਿਚ 'ਪਿਛਲੇ ਜਨਮ' ਦੀ ਜਿਹੜੀ ਗੱਲ ਹੋਈ ਹੈ, ਉਸ ਸਬੰਧੀ ਪਹਿਲਾਂ ਹੀ ਦਸ ਦਿਤਾ ਗਿਆ ਹੈ। ਇਸ ਤੋਂ ਪਹਿਲਾਂ ਵੀ ਸਤਿਜੁਗ, ਤ੍ਰੇਤਾ ਅਤੇ ਦਵਾਪਰ ਵਿਚ ਕਬੀਰ ਸਾਹਿਬ ਕ੍ਰਮਵਾਰ ਸਤਸੁਕ੍ਰਿਤ, ਮਨੀਂਦ੍ਰ ਅਤੇ ਕਰੁਣਾਮਯ ਨਾਂਵਾਂ ਨਾਲ ਪ੍ਰਗਟ ਹੋ ਚੁਕੇ ਸਨ—ਐਸਾ ਕਬੀਰ ਪੰਥੀਆਂ ਦਾ ਨਿਸਚਾ ਹੈ। ਜਿਥੋਂ ਤਕ ਸ਼ਰਧਾ ਅਤੇ ਵਿਸ਼ਵਾਸ ਦਾ ਸੁਆਲ ਹੈ, ਉਸ ਦੇ ਵਿਰੁਧ ਇਥੇ ਕੁਝ ਕਹਿਣਾ ਉਚਿਤ ਪ੍ਰਤੀਤ ਨਹੀਂ ਹੁੰਦਾ, ਕਿਉਂਕਿ ਸ਼ਰਧਾ ਨਾਲ ਬਹੁਤ ਵੱਡੇ ਵੱਡੇ ਕੰਮ ਹੋ ਜਾਂਦੇ ਹਨ। ਪਰ ਇਹ ਵੀ ਜ਼ਰੂਰੀ ਹੈ ਕਿ ਸ਼ਰਧਾ ਅੰਨ੍ਹੀ ਸ਼ਰਧਾ ਭਾਵ ਅੰਧ ਵਿਸ਼ਵਾਸ ਨਾ ਹੋਵੇ, ਨਹੀਂ ਤੇ ਇਹ ਸਾਨੂੰ ਨੀਵਾਂ ਵੀ ਲੈ ਜਾ ਸਕਦੀ ਹੈ। ਪਰ ਸਾਧਾਰਨ-ਬੁਧ ਲੋਕਾਂ ਨੂੰ ਇਨ੍ਹਾਂ ਕਹਾਣੀਆਂ ਵਿਚ ਬਹੁਤ ਸਾਰੀਆਂ ਗੱਲਾਂ ਅਜਿਹੀਆਂ ਮਿਲਣਗੀਆਂ ਜਿਨ੍ਹਾਂ ਉਤੇ ਤੁਰੰਤ ਵਿਸ਼ਵਾਸ ਕਰ ਲੈਣਾ, ਉਨ੍ਹਾਂ ਲਈ ਕਾਫ਼ੀ ਮੁਸ਼ਕਲ ਹੋਵੇਗਾ।

ਕਬੀਰ ਸਾਹਿਬ ਦੇ ਜਨਮ ਦੇ ਸਬੰਧ ਵਿਚ, ਜਿੰਨੀਆ ਵੀ ਸਾਖੀਆਂ ਦਾ ਹੁਣ ਤਕ ਪਤਾ ਲੱਗਾ ਹੈ, ਉਨ੍ਹਾਂ ਸਭ ਨੂੰ ਮੇਲ ਮਿਲਾ ਕੇ ਇਹੋ ਕੁਝ ਕਿਹਾ ਜਾ ਸਕਦਾ ਹੈ ਕਿ ਅਸਲ ਵਿਚ ਕਬੀਰ ਮਹਾਤਮਾ ਨੂੰ ਜਨਮ ਦੇਣ ਵਾਲੇ ਮਾਤਾ ਪਿਤਾ ਦਾ ਪਤਾ ਕਿਸੇ ਨੂੰ ਨਹੀਂ। ਇਹ ਵੀ ਠੀਕ ਠੀਕ ਨਹੀਂ ਕਿਹਾ ਜਾ ਸਕਦਾ ਕਿ ਉਹ ਕਿਸ ਥਾਂ ਪੈਦਾ ਹੋਏ ਸਨ। ਲਹਰਤਾਰਾ ਦਾ ਨਾਂ ਕਈ ਸਾਖੀਆਂ ਵਿਚ ਮਿਲਦਾ ਹੈ, ਇਸ ਲਈ ਵਧੇਰੇ ਕਰਕੇ ਇਸ ਨੂੰ ਹੀ ਉਨ੍ਹਾਂ ਦਾ ਜਨਮ ਸਥਾਨ ਮੰਨਿਆ ਜਾਂਦਾ ਹੈ। ਪਰ ਬਹੁਤ ਸਾਰੇ ਲੋਕ ਆਜ਼ਮਗੜ੍ਹ ਜ਼ਿਲੇ ਦੇ ਬੇਲਹਰਾ ਨਾਮੀ ਪਿੰਡ, ਨੂੰ ਕਬੀਰ ਸਾਹਿਬ ਦਾ ਜਨਮ ਸਥਾਨ ਮੰਨਦੇ ਹਨ ਅਤੇ ਕਹਿੰਦੇ ਹਨ ਕਿ "ਬੇਲਹਾਰ" ਬਦਲਦਾ ਬਦਲਦਾ 'ਲਹਰਤਾਰਾ' ਬਣ ਗਇਆ। ਫਿਰ ਵੀ ਖੋਜ ਕਰਨ ਉਤੇ ਨਾ ਤਾਂ ਬੇਲਹਾਰਾ ਪਿੰਡ ਦਾ ਠੀਕ ਪਤਾ ਲਗਦਾ ਹੈ ਅਤੇ ਨਾ ਹੀ ਇਹ ਮਲੂਮ ਹੁੰਦਾ ਹੈ ਕਿ 'ਬੇਲਹਾਰਾ' ਦਾ 'ਲਹਰਤਾਰਾ' ਕਿਵੇਂ ਬਣ ਗਇਆ ਅਤੇ ਉਹ ਆਜ਼ਮਗੜ੍ਹ ਜ਼ਿਲੇ ਵਿਚ ਕਾਸ਼ੀ ਦੇ ਕੋਲ ਕਿਵੇਂ ਆ ਗਿਆ? ਇਸੇ ਤਰ੍ਹਾਂ ਬਹੁਤ ਸਾਰੇ ਲੋਕ ਇਹ ਵੀ ਮੰਨਦੇ ਹਨ ਕਿ ਕਬੀਰ ਸਾਹਿਬ 'ਮਗਹਰ' ਵਿਚ ਪੈਦਾ ਹੋਏ ਸਨ ਅਤੇ ਉਥੇ ਹੀ ਉਨ੍ਹਾਂ ਦੀ ਮ੍ਰਿਤੂ ਹੋਈ ਸੀ। ਇਸ ਦੀ ਪੁਸ਼ਟੀ ਲਈ ਉਨ੍ਹਾਂ ਦਾ ਇਹ

ਪਦ ਪੇਸ਼ ਕੀਤਾ ਜਾਂਦਾ ਹੈ :

ਪਹਿਲੇ ਦਰਸ਼ਨ ਮਗਹਰ ਪਾਯੋ ਫੁਨਿ ਕਾਸ਼ੀ ਬਸੇ ਆਈ ।

ਪਰ ਇਕ ਬਹੁਤ ਵੱਡੀ ਮੁਸ਼ਕਲ ਇਹ ਹੈ ਕਿ ਬਹੁਤ ਸਾਰੇ ਪਦ ਅਤੇ ਦੋਹੇ ਹੋਰਨਾਂ ਲੋਕਾਂ ਨੇ ਬਣਾ ਕੇ ਕਬੀਰ ਸਾਹਿਬ ਦੇ ਨਾਂ ਉਤੇ ਚਾਲੂ ਕਰ ਦਿਤੇ ਹੋਏ ਹਨ । ਇਸੇ ਤਰ੍ਹਾਂ ਦਾ ਇਕ ਪਦ ਪਹਿਲਾਂ ਵੀ ਦਿਤਾ ਗਿਆ ਹੈ ਅਤੇ ਇਹ ਪਦ ਵੀ, ਜਿਸ ਵਿਚ ਉਪਰ ਦੀ ਪੰਗਤੀ ਆਉਂਦੀ ਹੈ, ਅਜੇਹਾ ਹੀ ਹੋ ਸਕਦਾ ਹੈ । ਅਸਲ ਵਿਚ ਕੇਵਲ ਏਨਾ ਹੀ ਨਿਸਚੇ ਨਾਲ ਕਿਹਾ ਜਾ ਸਕਦਾ ਹੈ ਕਿ ਕਬੀਰ ਜੀ ਦਾ ਪਾਲਣ-ਪੋਸਣ ਨੀਰੂ ਅਤੇ ਨੀਮਾ ਨੇ ਕੀਤਾ ਸੀ, ਜਿਹੜੇ ਜਾਤ ਦੇ ਜੁਲਾਹੇ ਸਨ ਅਤੇ ਕਾਸ਼ੀ ਦੇ ਰਹਿਣ ਵਾਲੇ ਸਨ ।

ਕਬੀਰ ਜੀ ਦੇ ਬਚਪਨ ਬਾਰੇ ਵੀ ਇਸੇ ਤਰ੍ਹਾਂ ਬਹੁਤ ਸਾਰੀਆਂ ਸਾਖੀਆਂ ਪ੍ਰਸਿਧ ਹਨ । ਕਹਿੰਦੇ ਹਨ ਕਿ ਉਨ੍ਹਾਂ ਦਾ ਸਰੀਰ ਬਿਨਾਂ ਕੁਝ ਖਾਣ ਪੀਣ ਦੇ ਹੀ ਵਧਦਾ ਜਾਂਦਾ ਸੀ । ਇਹ ਵੇਖ ਕੇ ਨੀਰੂ ਅਤੇ ਨੀਮਾ ਨੂੰ ਬਹੁਤ ਚਿੰਤਾ ਹੋਈ । ਉਹ ਸੋਚਦੇ ਸਨ ਕਿ ਇਹ ਬੱਚਾ ਕਿਹੋ ਜਿਹਾ ਹੈ ਕਿ ਅਸਲੋਂ ਹੀ ਕੁਝ ਖਾਂਦਾ ਪੀਂਦਾ ਨਹੀਂ ? ਉਨ੍ਹਾਂ ਨੂੰ ਦੁਖੀ ਵੇਖ ਕੇ ਕਬੀਰ ਨੇ ਦੁੱਧ ਪੀਣਾ ਸ਼ੁਰੂ ਕਰ ਦਿਤਾ । ਪਰ ਇਹ ਦੁੱਧ ਵੀ ਬੜੇ ਅਨੋਖੇ ਢੰਗ ਨਾਲ ਚੋਇਆ ਜਾਂਦਾ ਸੀ । ਇਕ ਵਹਿੜ ਹੇਠ ਮਿੱਟੀ ਦਾ ਇਕ ਕੋਰਾ ਭਾਂਡਾ ਰਖ ਦਿਤਾ ਜਾਂਦਾ । ਕਬੀਰ ਸਾਹਿਬ ਉਸ ਵਲ ਦੁੱਧ ਲੈਣ ਦੀ ਇੱਛਾ ਨਾਲ ਵੇਖਦੇ ਹੀ ਸਨ ਕਿ ਉਹ ਭਾਂਡਾ ਨੱਕੋ ਨੱਕ ਦੁੱਧ ਨਾਲ ਭਰ ਜਾਂਦਾ ਸੀ । ਇਹੋ ਦੁੱਧ ਉਹ ਹਰ ਰੋਜ਼ ਪੀਂਦੇ ਸਨ ।

ਜੁਲਾਹਾ ਪਰਵਾਰ ਵਿਚ ਪਲਣ ਦੇ ਬਾਵਜੂਦ ਕਬੀਰ ਸਾਹਿਬ ਰਾਮ, ਗੋਬਿੰਦ ਅਤੇ ਹਰੀ ਆਦਿ ਦਾ ਨਾਂ ਜਪਦੇ ਹੁੰਦੇ ਸਨ । ਉਸ ਵੇਲੇ ਦੇਸ਼ ਉਤੇ ਮੁਸਲਮਾਨਾਂ ਦਾ ਰਾਜ ਸੀ ਅਤੇ ਹਿੰਦੂਆਂ ਉਤੇ ਭਾਂਤ ਭਾਂਤ ਦੇ ਅਤਿਆਚਾਰ ਹੋਇਆ ਕਰਦੇ ਸਨ । ਅਜੇਹੀ ਹਾਲਤ ਵਿਚ ਦੋਹਾਂ ਜਾਤੀਆਂ ਵਿਚ ਪਰਸਪਰ ਪ੍ਰੇਮ ਦੀ ਥਾਂ ਘਿਰਣਾ ਹੀ ਵਧੇਰੇ ਰਹਿੰਦੀ ਸੀ । ਇਸ ਲਈ ਇਹ ਕੁਦਰਤੀ ਸੀ ਕਿ ਇਕ ਮੁਸਲਮਾਨ ਪਰਵਾਰ ਦੇ ਬੱਚੇ ਨੂੰ "ਰਾਮ ਰਾਮ" ਲੈਂਦਿਆਂ ਵੇਖ ਕੇ ਉਸ ਦੀ ਜਾਤ ਦੇ ਲੋਕ ਉਲਝਨ ਵਿਚ ਪੈ ਜਾਂਦੇ । ਮੁਸਲਮਾਨ ਕਬੀਰ ਜੀ

ਦੀਆਂ ਹਰਕਤਾਂ ਵੇਖ ਕੇ ਬੜਾ ਖਿਝਦੇ ਅਤੇ ਕਹਿਦੇ ਕਿ, "ਇਹ ਲੜਕਾ ਬੜਾ ਕਾਫ਼ਰ (ਨਾਸਤਕ) ਹੋਵੇਗਾ।" ਕਬੀਰ ਇਸ ਦਾ ਉੱਤਰ ਇਸ ਤਰ੍ਹਾਂ ਦੇਂਦੇ, "ਕਾਫ਼ਰ ਉਹ ਹੈ, ਜਿਹੜਾ ਪਰਾਇਆ ਧਨ ਲੁੱਟਦਾ ਹੈ, ਪਰਪੰਚ ਰਚਾ ਕੇ ਦੁਨੀਆਂ ਨੂੰ ਠਗਦਾ ਹੈ ਅਤੇ ਬੇਕਸੂਰ ਜੀਵਾਂ ਦੀ ਹੱਤਿਆ ਕਰਦਾ ਹੈ।" ਕਬੀਰ ਸਾਹਿਬ ਦੇ ਕੁਝ ਪਦ ਅਜਿਹੇ ਹਨ, ਜਿਨ੍ਹਾਂ ਤੋਂ ਉਨ੍ਹਾਂ ਦੇ ਜੀਵਨ ਦੇ ਇਸ ਪਖ ਦਾ ਠੀਕ ਠੀਕ ਪਤਾ ਲਗ ਜਾਂਦਾ ਹੈ ਅਤੇ ਉਹ ਪਦ ਹੈਨ ਵੀ ਅਜਿਹੇ ਜਿਨ੍ਹਾਂ ਨੂੰ ਕਬੀਰ ਸਾਹਿਬ ਦੀਆਂ ਅਸਲੀ ਰਚਨਾਵਾਂ ਕਿਹਾ ਜਾ ਸਕਦਾ ਹੈ। ਇਕ ਪਦ ਵਿਚ ਉਨ੍ਹਾਂ ਨੇ ਕਾਜ਼ੀ ਨੂੰ ਕਿਹਾ ਹੈ ਕਿ : "ਤੂੰ ਕੁਰਾਨ ਦਾ ਬਾਹਰੀ ਢਕੌਂਸਲਾ ਛਡ ਕੇ ਰਾਮ ਦਾ ਭਜਨ ਕਰ, ਨਹੀਂ ਤੇ ਆਪਣੇ ਆਪ ਨਾਲ ਅਤੇ ਭਗਵਾਨ ਨਾਲ ਭਾਰੀ ਅਨਿਆਂ ਕਰ ਰਿਹਾ ਹੋਵੇਂਗਾ। ਤੁਰਕ ਭਾਵੇਂ ਮੈਨੂੰ ਸਮਝਾ ਸਮਝਾ ਕੇ ਹਾਰ ਜਾਣ ਮੈਂ ਤਾਂ ਰਾਮ ਦਾ ਹੀ ਲੜ ਫੜਿਆ ਹੈ।"

ਛਾਡਿ ਕਤੇਬ ਰਾਮ ਭਜੁ ਬੌਰੇ, ਜੁਲਮ ਕਰਤ ਹੈ ਭਾਰੀ।
ਕਬੀਰੇ ਪਕਰੀ ਟੇਕ ਰਾਮ ਕੀ, ਤੁਰਕ ਰਹੇ ਪਚਿ ਹਾਰੀ॥

ਕਬੀਰ ਸਾਹਿਬ ਰਾਮ ਭਗਤੀ ਦੀ ਖ਼ੁਮਾਰੀ ਵਿਚ ਬਚਪਨ ਤੋਂ ਹੀ ਖੀਵੇ ਹੋਏ ਰਹਿੰਦੇ ਸਨ। ਇਸ ਮਸਤੀ ਵਿਚ ਉਹ ਕਈ ਵਾਰ ਕਤਾਈ ਬੁਣਾਈ ਦਾ ਆਪਣਾ ਧੰਦਾ ਵੀ ਛਡ ਬੈਠਦੇ, ਜਿਸ ਨਾਲ ਨੀਮਾ ਮੁਸ਼ਕਲ ਵਿਚ ਪੈ ਜਾਂਦੀ ਸੀ ਕਿ ਹੇ ਰੱਬਾ ਇਹ ਮੁੰਡਾ ਕਿਵੇਂ ਜੀਵੇਗਾ ? ਪਰ ਕਬੀਰ ਸਾਹਿਬ ਮਾਤਾ ਨੂੰ ਸਮਝਾਉਂਦੇ ਕਿ ਜਦੋਂ ਮੈਂ ਨਲੀ ਦੇ ਛੇਕ ਵਿਚ ਧਾਗਾ ਪਾਉਣ ਲਗਦਾ ਹਾਂ ਤਾਂ ਮੇਰਾ ਰਾਮ ਮੈਨੂੰ ਭੁੱਲ ਜਾਂਦਾ ਹੈ। ਮੈਂ ਕੀ ਕਰਾਂ ? ਤੂੰ ਚਿੰਤਾ ਨਾ ਕਰ। ਉਹ ਤਿੰਨਾਂ ਲੋਕਾਂ ਦੀ ਸੰਭਾਲ ਕਰਨ ਵਾਲਾ ਹੈ ਅਤੇ ਅਸਾਡੀਆਂ ਲੋੜਾਂ ਵੀ ਪੂਰੀਆਂ ਕਰੇਗਾ :

ਤਨਨਾ ਬੁਨਨਾ ਤਜਿਯੋ ਕਬੀਰ।
ਰਾਮ ਨਾਮ ਲਿਖਿ ਲਿਯੋ ਸਰੀਰ॥
ਮੁਸਿ ਮੁਸਿ ਰੋਵੈ ਕਬੀਰ ਕੀ ਮਾਈ।
ਯਹ ਬਾਰਿਕ ਕੈਸੇ ਜੀਵੈ ਖੁਦਾਈ॥
ਜਬ ਲਗਿ ਤਾਗਾ ਬਾਹੋਂ ਬੇਹੀ।
ਤਬ ਲਗਿ ਬਿਸਰੈ ਰਾਮ ਸਨੇਹੀ॥

ਕਹਤ ਕਬੀਰ ਸੁਨਹੁ ਮੇਰੀ ਮਾਈ ।
ਪੂਰਨਹਾਰਾ ਤ੍ਰਿਭਵਣਰਾਈ ॥

ਇਕ ਪਾਸੇ ਤਾਂ ਹਿਦੂ ਦੇਵਤਿਆਂ ਦਾ ਨਾਂ ਲੈਣ ਕਰਕੇ, ਮੁਸਲਮਾਨ ਉਨ੍ਹਾਂ ਨਾਲ ਚਿੜ੍ਹੇ ਹੋਏ ਸਨ, ਦੂਜੇ ਪਾਸੇ ਹਿੰਦੂ ਵੀ ਉਨ੍ਹਾਂ ਨਾਲ ਖ਼ੁਸ਼ ਨਹੀਂ ਸਨ, ਕਿਉਂਕਿ ਪ੍ਰੇਮ ਅਤੇ ਭਗਤੀ ਵਿਚ ਅਟੁਟ ਵਿਸ਼ਵਾਸ ਵਿਖਾਉਂਦੇ ਹੋਏ ਵੀ ਉਹ ਹਿੰਦੂਆਂ ਦੀ ਮੂਰਤੀ ਪੂਜਾ, ਛੂਤ ਛਾਤ ਆਦਿ ਦੀ ਖ਼ੂਬ ਡਟ ਕੇ ਖ਼ਬਰ ਲੈਂਦੇ ਸਨ । ਕਬੀਰ ਸਾਹਿਬ ਆਮ ਤੌਰ ਤੇ ਹਿੰਦੂ ਵੈਸ਼ਣਵ ਭਗਤ ਵਾਂਗ ਰਹਿੰਦੇ ਸਨ, ਇਸ ਲਈ ਬ੍ਰਾਹਮਣ ਉਨ੍ਹਾਂ ਨਾਲ ਨਾਖ਼ੁਸ਼ ਰਹਿੰਦੇ, ਉਹ ਸੋਚਦੇ ਕਿ ਮੁਸਲਮਾਨ ਕੁਲ ਵਿਚ ਰਹਿੰਦਿਆਂ, ਇਕ ਵੈਸ਼ਨੋ ਵਾਂਗ ਵਰਤਾਉ ਕਰਨਾ ਕਬੀਰ ਸਾਹਿਬ ਦੀ ਅਯੋਗ ਅਭਿਲਾਖਾ ਹੈ । ਉਹ ਕਬੀਰ ਸਾਹਿਬ ਤੋਂ ਪੁਛਦੇ ਕਿ ਕਿਸ ਵੈਸ਼ਨੋ ਗੁਰੂ ਨੇ ਉਨ੍ਹਾਂ ਨੂੰ ਆਪਣਾ ਚੇਲਾ ਬਣਾਇਆ ਹੈ ? ਉਦੋਂ ਲੋਕ ਸੋਚਦੇ ਹੁੰਦੇ ਸਨ ਕਿ ਨਿਗੁਰੇ ਵੈਸ਼ਨੋ ਨੂੰ ਮੁਕਤੀ ਨਹੀਂ ਮਿਲਦੀ । ਕਬੀਰ ਇਨ੍ਹਾਂ ਗੱਲਾਂ ਤੋਂ ਤੰਗ ਆ ਗਏ । ਕਿਹਾ ਜਾਂਦਾ ਹੈ ਕਿ ਕਾਸ਼ੀ ਵਿਚ ਉਸ ਵੇਲੇ ਦੇ ਸਭ ਤੋਂ ਪ੍ਰਸਿਧ ਵੈਸ਼ਨੋ ਅਚਾਰੀਆ ਸਵਾਮੀ ਰਾਮਾਨੰਦ ਰਿਹਾ ਕਰਦੇ ਸਨ । ਕਬੀਰ ਦੇ ਮਨ ਵਿਚ ਉਨ੍ਹਾਂ ਤੋਂ ਹੀ ਗੁਰਮੰਤ੍ਰ (ਦੀਖਿਆ) ਲੈਣ ਦੀ ਇੱਛਾ ਹੋਈ । ਪਰ ਮੁਸ਼ਕਲ ਇਹ ਸੀ ਕਿ ਇਕ ਵੈਸ਼ਨੋ ਆਚਾਰੀਆ ਇਕ ਜੁਲਾਹੇ ਨੂੰ ਦੀਖਿਆ ਕਿਵੇਂ ਦੇ ਸਕਦਾ ਸੀ ? ਇਸ ਕਠਨਾਈ ਨੂੰ ਦੂਰ ਕਰਨ ਲਈ ਕਬੀਰ ਸਾਹਿਬ ਨੇ ਇਕ ਤਰਤੀਬ ਸੋਚੀ । ਸਵਾਮੀ ਜੀ ਰੋਜ਼ ਮੂੰਹ ਝਾਖਰੇ ਆਪਣੇ ਸੇਵਕਾਂ ਨਾਲ ਗੰਗਾ ਇਸ਼ਨਾਨ ਲਈ ਜਾਇਆ ਕਰਦੇ ਸਨ । ਕਬੀਰ ਸਾਹਿਬ ਤੜਕ-ਸਾਰ ਹੀ ਉਨ੍ਹਾਂ ਦੇ ਰਸਤੇ ਵਿਚ ਜਾ ਕੇ ਕਿਤੇ ਬਹਿ ਗਏ । ਸਵਾਮੀ ਜੀ ਰਾਮ ਰਾਮ ਕਰਦੇ ਉਥੋਂ ਲੰਘ ਗਏ ਅਤੇ ਕਬੀਰ ਉਨ੍ਹਾਂ ਦੇ ਦਰਸ਼ਨ ਕਰਕੇ ਅਤੇ "ਰਾਮ" ਨਾਮ ਨੂੰ ਹੀ ਗੁਰਮੰਤ੍ਰ ਸਮਝ ਕੇ ਆਪਣੇ ਘਰ ਪਰਤ ਆਏ । ਫਿਰ ਗਲ ਵਿਚ ਮਾਲਾ ਪਾ ਕੇ ਚਾਰੇ ਪਾਸੇ ਧੁਮਾਣ ਲਗ ਪਏ ਕਿ ਸਵਾਮੀ ਰਾਮਾਨੰਦ ਨੇ ਉਨ੍ਹਾਂ ਨੂੰ ਆਪਣਾ ਚੇਲਾ ਬਣਾ ਲਿਆ ਹੈ । ਕੁਝ ਲੋਕ ਕਹਿੰਦੇ ਹਨ ਕਿ ਹਨੇਰੇ ਵਿਚ ਜਦ ਸਵਾਮੀ ਜੀ ਦੀਆਂ

ਖੜਾਵਾਂ ਨਾਲ ਕਬੀਰ ਸਾਹਿਬ ਨੂੰ ਠੁਡਾ ਲੱਗਾ ਤਾਂ ਸਵਾਮੀ ਜੀ ਦੇ ਮੂਹੋਂ "ਹਾਇ ਰਾਮ" ਨਿਕਲਿਆ ਸੀ, ਅਤੇ ਕਬੀਰ ਨੇ ਉਸੇ ਨੂੰ ਮੰਤ੍ਰ ਸਮਝ ਲਿਆ।

ਇਹ ਖ਼ਬਰ ਸੁਣ ਕੇ ਨੀਰੂ ਅਤੇ ਨੀਮਾ ਵਖ ਚਿੰਤਾਤੁਰ ਹੋਏ ਕਿ ਇਹ ਕਿਥੋਂ ਦਾ ਘਰ ਗਾਲਣ ਵਾਲਾ ਪੈਦਾ ਹੋ ਗਿਆ ਹੈ ਕਿ ਆਪਣੀ ਬਰਾਦਰੀ ਦੇ ਰੀਤੀ-ਰਵਾਜ ਛਡ ਕੇ, ਮੱਥੇ ਤਿਲਕ ਲਾਉਣ ਅਤੇ ਗਲ ਵਿਚ ਮਾਲਾ ਪਾਉਣ ਲਗ ਪਿਆ ਹੈ। ਉਧਰ ਹਿੰਦੂਆਂ ਵਿਚ ਵਖ ਭੌਜਲ ਪਈ ਕਿ ਸਵਾਮੀ ਰਾਮਾਨੰਦ ਨੇ ਕੀ ਲੋਹੜਾ ਮਾਰਿਆ, ਇਕ ਮੁਸਲਮਾਨ ਨੂੰ ਗੁਰਮੰਤ੍ਰ ਦੇ ਦਿਤਾ। ਇਹ ਖ਼ਬਰ ਸਵਾਮੀ ਜੀ ਕੋਲ ਵੀ ਪਹੁੰਚਾਈ ਗਈ। ਉਨ੍ਹਾਂ ਨੂੰ ਵੀ ਹੈਰਾਨੀ ਹੋਈ ਕਿਉਂਕਿ ਜਿਥੋਂ ਤੱਕ ਉਨ੍ਹਾਂ ਨੂੰ ਯਾਦ ਸੀ ਉਨ੍ਹਾਂ ਨੇ ਕਿਸੇ ਮੁਸਲਮਾਨ ਨੂੰ ਗੁਰਮੰਤ੍ਰ ਨਹੀਂ ਸੀ ਦਿਤਾ। ਠੀਕ ਗੱਲ ਦਾ ਪਤਾ ਲਾਉਣ ਲਈ ਉਨ੍ਹਾਂ ਨੇ ਕਬੀਰ ਨੂੰ ਸਦ ਘਲਿਆ। ਜਦੋਂ ਕਬੀਰ ਜੀ ਉਥੇ ਪੁਜੇ ਤਾਂ ਰਾਮਾਨੰਦ ਜੀ ਮਾਨਸੀ ਪੂਜਾ ਵਿਚ ਲੱਗੇ ਹੋਏ ਸਨ ਅਤੇ ਉਨ੍ਹਾਂ ਦੇ ਚਾਰੇ ਪਾਸੇ ਪਰਦਾ ਤਣਿਆ ਹੋਇਆ ਸੀ। ਇਸ ਮਾਨਸੀ ਪੂਜਾ ਵਿਚ ਹੋਰ ਸਾਰੀ ਸਾਮਿਗਰੀ ਤਾਂ ਆ ਗਈ ਹੋਈ ਸੀ, ਪਰ ਕਿਸੇ ਇਕ ਚੀਜ਼ ਦੀ ਥੁੜ ਜਾਪਦੀ ਸੀ ਜਿਸ ਦੇ ਕਾਰਨ ਸਵਾਮੀ ਜੀ ਨੂੰ ਆਪਣੀ ਪੂਜਾ ਸੰਪੂਰਨ ਕਰਨ ਵਿਚ ਰੁਕਾਵਟ ਪ੍ਰਤੀਤ ਹੋ ਰਹੀ ਸੀ। ਕਬੀਰ ਦਾਸ ਨੇ ਬਾਹਰੋਂ ਹੀ ਕਿਹਾ, "ਸਵਾਮੀ ਜੀ, ਤੁਸਾਂ ਆਤਮਦੇਵ ਨੂੰ ਤੁਲਸੀ ਪੱਤਰ ਤਾਂ ਚੜ੍ਹਾਇਆ ਹੀ ਨਹੀਂ।" ਰਾਮਾਨੰਦ ਨੂੰ ਇਸ ਨੂੰ ਇਸ ਗੱਲ ਤੋਂ ਬੜਾ ਅਸਚਰਜ ਹੋਇਆ। ਉਨ੍ਹਾਂ ਨੇ ਕਬੀਰ ਤੋਂ ਪੁੱਛਿਆ, "ਤੈਨੂੰ ਮੈਂ ਗੁਰ ਮੰਤ੍ਰ ਕਦੋਂ ਦਿਤਾ ਹੈ ਕਿ ਤੂੰ ਆਪਣੇ ਆਪ ਨੂੰ ਮੇਰਾ ਚੇਲਾ ਕਹਿ ਰਿਹਾ ਏਂ ?" ਕਬੀਰ ਨੇ ਉਸ ਦਿਨ ਦੀ ਸਾਰੀ ਵਿਥਿਆ ਸੁਣਾਈ, ਜਦੋਂ ਕਿ ਸਵਾਮੀ ਜੀ ਗੰਗਾ ਇਸ਼ਨਾਨ ਜਾਂਦੇ "ਰਾਮ-ਰਾਮ" ਦਾ ਉਚਾਰਣ ਕਰ ਰਹੇ ਸਨ ਅਤੇ ਕਬੀਰ ਉਨ੍ਹਾਂ ਦੇ ਰਾਹ ਵਿਚ ਖਲੋਤੇ ਸਨ। ਸਵਾਮੀ ਜੀ ਨੇ ਕਿਹਾ, "ਭਲਾ ਇੰਜ ਵੀ ਕਦੇ ਗੁਰੂ ਤੇ ਚੇਲੇ ਦਾ ਸਬੰਧ ਬਣਿਆ ਹੈ ?" ਕਬੀਰ ਸਾਹਿਬ ਨੇ ਨਰਮੀ ਨਾਲ ਪੁੱਛਿਆ, "ਮਹਾਰਾਜ ਵੇਦ-ਸ਼ਾਸ਼ਤਰ ਵਿਚ ਰਾਮ ਨਾਮ ਤੋਂ ਵਧ ਹੋਰ ਵੀ ਕੁਝ ਦਸਿਆ ਗਿਆ ਹੈ ?" ਸਵਾਮੀ ਜੀ ਬੋਲੇ,

"ਨਹੀਂ, ਭਗਵਾਨ ਦੇ ਨਾਂ ਤੋਂ ਵਧ ਕੇ ਸ਼ਾਸਤਰਾਂ ਵਿਚ ਹੋਰ ਕੁਝ ਵੀ ਨਹੀਂ ਦਸਿਆ ।" ਕਬੀਰ ਸਾਹਿਬ ਨੇ ਕਿਹਾ, "ਫਿਰ ਸੁਆਮੀ ਜੀ, ਉਸ ਤੋਂ ਵਧ ਕੇ ਹੋਰ ਕਿਹੜਾ ਰਹੱਸ (ਗੁੱਝਾ ਭੇਤ) ਹੈ, ਜਿਹੜਾ ਤੁਸੀਂ ਚੇਲਾ ਬਣਾਉਣ ਲਗਿਆਂ ਦਸਦੇ ਹੋ ।" ਸਵਾਮੀ ਜੀ ਇਸ ਜਵਾਬ ਤੋਂ ਬਹੁਤ ਖ਼ੁਸ਼ ਹੋਏ ਅਤੇ ਉਨ੍ਹਾਂ ਨੇ ਪਰਦਾ ਹਟਵਾ ਕੇ ਕਬੀਰ ਸਾਹਿਬ ਨੂੰ ਦਰਸ਼ਨ ਦਿੱਤੇ ਅਤੇ ਉਨ੍ਹਾਂ ਨੂੰ ਆਪਣਾ ਚੇਲਾ ਮੰਨ ਲਿਆ ।

ਅਜਿਹੇ ਹੋਰ ਵੀ ਕਈ ਮੌਕੇ ਆਏ, ਜਦੋਂ ਕਿ ਸਵਾਮੀ ਜੀ ਨੂੰ ਕਬੀਰ ਦੀ ਸਿਆਣਪ ਦਾ ਲੋਹਾ ਮੰਨ ਕੇ ਚੁੱਪ ਰਹਿਣਾ ਪੈਂਦਾ । ਉਂਜ ਤੇ ਇਹੋ ਜਿਹੇ ਕਈ ਤਰ੍ਹਾਂ ਦੇ ਚੁਟਕਲੇ ਮਸ਼ਹੂਰ ਹਨ, ਪਰ ਉਨ੍ਹਾਂ ਵਿਚੋਂ ਇਕ ਦਿਲਚਸਪ ਕਹਾਣੀ ਇਉਂ ਹੈ । ਇਕ ਵਾਰ ਆਪਣੇ ਪਿਤਰਾਂ ਦਾ ਸਰਾਧ ਕਰਨ ਲਈ ਸਵਾਮੀ ਜੀ ਨੂੰ ਗਊ ਦੇ ਦੁੱਧ ਦੀ ਲੋੜ ਪਈ । ਉਨ੍ਹਾਂ ਨੇ ਕਬੀਰ ਦਾਸ ਨੂੰ ਦੁੱਧ ਲਿਆਉਣ ਲਈ ਭੇਜਿਆ । ਕਬੀਰ ਦਾਸ ਨੇ ਕੀ ਕੀਤਾ ਕਿ ਮਰੀ ਹੋਈ ਇਕ ਗਾਂ ਕੋਲ ਦੁੱਧ ਚੋਣ ਵਾਲਾ ਭਾਂਡਾ ਰਖ ਦਿਤਾ ਅਤੇ ਆਪ ਘਾਹ ਲਿਆ ਲਿਆ ਕੇ ਗਊ ਦੇ ਮੂੰਹ ਕੋਲ ਰਖਣ ਲਗ ਪਏ । ਮਰੀ ਹੋਈ ਗਾਂ ਦੁੱਧ ਕਿਵੇਂ ਦੇਂਦੀ, ਪਰ ਕਬੀਰ ਜੀ ਵੀ ਦੁੱਧ ਲਏ ਬਿਨਾਂ ਕਿਵੇਂ ਪਰਤਦੇ ? ਜਦੋਂ ਬਹੁਤ ਦੇਰ ਹੋਣ ਲੱਗੀ ਤਾਂ ਸਵਾਮੀ ਜੀ ਨੇ ਕੁਝ ਹੋਰ ਚੇਲਿਆਂ ਨੂੰ ਕਬੀਰ ਦਾਸ ਦਾ ਪਤਾ ਲੈਣ ਲਈ ਭੇਜਿਆ । ਚੇਲੇ ਕਬੀਰ ਸਾਹਿਬ ਨੂੰ ਲੈਣ ਆਏ ਅਤੇ ਮਰੀ ਹੋਈ ਗਾਂ ਤੋਂ ਦੁੱਧ ਲੈਣ ਦਾ ਸਾਰਾ ਹਾਲ ਸੁਆਮੀ ਜੀ ਨੂੰ ਸੁਣਾ ਦਿਤਾ । ਸਵਾਮੀ ਜੀ ਨੇ ਜਦ ਇਸ ਅਜੀਬ ਘਟਨਾ ਦਾ ਭੇਤ ਕਬੀਰ ਜੀ ਤੋਂ ਪੁੱਛਿਆ ਤਾਂ ਕਬੀਰ ਸਾਹਿਬ ਬੋਲੇ, "ਸਵਾਮੀ ਜੀ, ਮੈਂ ਸੋਚਿਆ ਕਿ ਮਰੇ ਹੋਏ ਪਿਤਰਾਂ ਲਈ ਮਰੀ ਹੋਈ ਗਾਂ ਦਾ ਦੁੱਧ ਠੀਕ ਰਹੇਗਾ । ਪਰ ਗਾਂ ਨੂੰ ਦੁੱਧ ਦੇਣ ਲਈ ਕੌਣ ਕਹੇ, ਉਹ ਤੇ ਪੱਠੇ ਹੀ ਨਹੀਂ ਸੀ ਖਾਂਦੀ ।" ਸਵਾਮੀ ਜੀ ਨੂੰ ਪੁੱਛਿਆ, "ਕਦੇ ਮਰੀ ਹੋਈ ਗਾਂ ਵੀ ਪੱਠੇ ਖਾਂਦੀ ਹੈ ?" ਕਬੀਰ ਸਾਹਿਬ ਨੇ ਝਟ ਉੱਤਰ ਦਿਤਾ, "ਜਦ ਹੁਣੇ ਹੁਣੇ ਮਰੀ ਗਾਂ ਪੱਠੇ ਨਹੀਂ ਖਾਂਦੀ ਤਾਂ ਵਰ੍ਹਿਆਂ ਦੇ ਮਰੇ ਹੋਏ ਪਿਤਰ, ਉਹ ਦੁੱਧ ਕਿਵੇਂ ਪੀਣਗੇ, ਜਿਹੜਾ ਤੁਸੀਂ ਉਨ੍ਹਾਂ ਨੂੰ ਚੜ੍ਹਾ ਰਹੇ ਹੋ ?" ਸਵਾਮੀ ਜੀ ਨੂੰ ਇਸ ਦਾ ਕੋਈ

ਜਵਾਬ ਨਾ ਅਹੁੜਿਆ ।

ਇਹ ਕਹਾਣੀ ਭਾਵੇਂ ਸਚ ਨਾ ਹੀ ਹੋਵੇ, ਪਰ ਇਸ ਤੋਂ ਏਨਾ ਪਤਾ ਲਗ ਜਾਂਦਾ ਹੈ ਕਿ ਲੋਕਾਂ ਦੀ ਨਜ਼ਰ ਵਿਚ ਕਬੀਰ ਸਾਹਿਬ ਦੀ ਸ਼ਖ਼ਸੀਅਤ ਦੀ ਤਸਵੀਰ ਕਿਹੋ ਜਿਹੀ ਸੀ । ਉਨ੍ਹਾਂ ਦੀ ਦਲੀਲ ਅਤੇ ਉਕਤੀ—ਯੁਕਤੀ ਦਾ ਢੰਗ ਬੜਾ ਨਿਰਾਲਾ, ਚੋਭਾਂ ਬੜੀਆਂ ਤਿੱਖੀਆਂ ਅਤੇ ਐਨ ਨਿਸ਼ਾਨੇ ਉਤੇ ਪੈਣ ਵਾਲੀਆਂ ਸਨ । ਉਨ੍ਹਾਂ ਦੀ ਬਾਣੀ ਵਿਚ ਥਾਂ ਥਾਂ ਅਜਿਹੇ ਵਿਅੰਗ ਅਤੇ ਚੋਟਾਂ ਨਜ਼ਰ ਆਉਂਦੀਆਂ ਹਨ ਅਤੇ ਇਨ੍ਹਾਂ ਤੋਂ ਕਬੀਰ ਜੀ ਦੇ ਮਸਤ-ਮੌਲਾ ਸੁਭਾ ਦੀ ਝਲਕ ਦਿਸ ਆਉਂਦੀ ਹੈ । ਹਿੰਦੂ ਅਤੇ ਮੁਸਲਮਾਨ ਧਰਮਾ ਦੇ ਬਾਹਰੀ ਭਰਮ-ਜਾਲ ਨੂੰ ਗ਼ਲਤ ਸਿਧ ਕਰਨ ਲਈ ਉਨ੍ਹਾਂ ਨੇ ਅਜਿਹੀਆਂ ਹੀ ਚੋਟਾਂ ਲਾਈਆਂ ਹਨ । ਉਪਰਲੀ ਕਹਾਣੀ ਵੀ ਇਸੇ ਤਰ੍ਹਾਂ ਦੇ ਹੀ ਵਿਅੰਗ ਵਾਲੀ ਕਹਾਣੀ ਹੈ । ਕਹਿੰਦੇ ਹਨ ਕਿ ਇਕ ਵਾਰ ਦੋ ਬ੍ਰਾਹਮਣਾਂ ਵਿਚ ਸ਼ਾਸਤਰਾਂ ਦੇ ਅਰਥਾਂ ਬਾਰੇ ਚਰਚਾ ਹੋ ਰਹੀ ਸੀ । ਇਕ ਕਹਿੰਦਾ ਸੀ ਕਿ ਭਗਵਾਨ ਇਕ ਹੈ, ਦੂਸਰਾ ਕਹਿੰਦਾ ਸੀ ਦੋ । ਦੋਵੇਂ ਬਹਿਸ ਕਰਦੇ ਕਰਦੇ ਕਬੀਰ ਜੀ ਪਾਸ ਫ਼ੈਸਲਾ ਕਰਾਉਣ ਪੁਜ ਗਏ । ਕਬੀਰ ਜੀ ਨੇ ਉਨ੍ਹਾਂ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣੀਆਂ ਅਤੇ ਫਿਰ ਉਨ੍ਹਾਂ ਦੋਹਾਂ ਤੋਂ ਪੁੱਛਿਆ, "ਪਰਮਾਤਮਾ ਨੂੰ ਤੁਸੀਂ ਕਿਸ ਰੰਗ ਦਾ ਮੰਨਦੇ ਹੋ — ਹਰਾ, ਪੀਲਾ, ਕਾਲਾ ਆਦਿ ਰੰਗਾਂ ਵਿਚੋਂ ਉਸ ਦਾ ਕੀ ਰੰਗ ਹੈ ?" ਦੋਹਾਂ ਪੰਡਤਾਂ ਨੇ ਜਵਾਬ ਦਿਤਾ ਕਿ ਉਸ ਦਾ ਕੋਈ ਰੰਗ ਨਹੀਂ । ਕਬੀਰ ਜੀ ਨੇ ਫਿਰ ਪੁੱਛਿਆ ਕਿ ਉਸ ਦਾ ਰੂਪ ਕਿਹੋ ਜਿਹਾ ਹੈ — ਗੋਰਾ ਜਾਂ ਸੌਲਾ ? ਉਨ੍ਹਾਂ ਦੋਹਾਂ ਨੇ ਉੱਤਰ ਦਿੱਤਾ ਕਿ ਨਾ ਉਹ ਗੋਰਾ ਹੈ ਤੇ ਨਾ ਸੌਲਾ । ਕਬੀਰ ਜੀ ਨੇ ਉਸ ਦੇ ਆਕਾਰ ਬਾਰੇ ਪੁੱਛਿਆ ਕਿ ਕੀ ਉਹ ਪਹਾੜ ਜਿੱਡਾ ਵਡਾ ਹੈ ਜਾਂ ਕੀੜੀ ਜਿੱਡਾ ਛੋਟਾ । ਪੰਡਤਾਂ ਨੇ ਇਸ ਬਾਰੇ ਵੀ ਨਾਂਹ ਕਰ ਦਿਤੀ । ਕਬੀਰ ਜੀ ਨੇ ਕਿਹਾ, "ਭਲੇ ਆਦਮੀਓ, ਜਦ ਭਗਵਾਨ ਦਾ ਕੋਈ ਰੂਪ ਨਹੀਂ, ਕੋਈ ਰੰਗ ਨਹੀਂ, ਕੋਈ ਅਕਾਰ-ਪ੍ਰਕਾਰ ਨਹੀਂ, ਤਦ ਉਸ ਦੀ ਗਿਣਤੀ ਕੀ ਹੋਵੇਗੀ ? ਉਹ ਨਾ ਇਕ ਹੈ, ਨਾ ਦੋ, ਪਰ ਨਾਲ ਹੀ ਉਹ ਅਨੇਕ ਵਿਚ ਸਮਾਇਆ ਹੋਇਆ ਵੀ ਹੈ ।"

ਇਹ ਕਹਾਣੀ ਵੀ ਭਾਵੇਂ ਪਿਛੋਂ ਹੀ ਬਣਾਈ ਗਈ ਹੋਵੇ, ਪਰ ਕਬੀਰ ਸਾਹਿਬ ਦੇ ਸੁਭਾ ਦਾ ਇਹ ਅਸਲੋਂ ਹੀ ਠੀਕ ਨਕਸ਼ਾ ਖਿਚ ਦੇਂਦੀ ਹੈ। ਉਦਾਹਰਣ ਦੇ ਤੌਰ ਤੇ ਕਬੀਰ ਜੀ ਆਪਣੇ ਇਕ ਪਦ ਵਿਚ ਸਿਧੇ-ਸਾਦੇ ਪਰ ਰੋਚਕ ਢੰਗ ਨਾਲ ਭਗਤ ਦੀ ਮਹਿਮਾ ਇੰਜ ਦਸਦੇ ਹਨ :

ਝਗਰਾ ਏਕ ਨਿਬੇਰਹੁ ਰਾਮ ।
ਜੇ ਤੁਮ੍ ਆਪਨੇ ਜਨ ਸੌਂ ਕਾਮ ॥
ਬ੍ਰਹਮਣ ਬੜਾ ਕਿ ਜਿਨ ਰੇ ਉਪਾਯਾ ।
ਬੇਦ ਬੜਾ ਕਿ ਜਹਾਂ ਤੇ ਆਯਾ ॥
ਯਹ ਮਨ ਬੜਾ ਕਿ ਜੋਹਿ ਮਨ ਮਾਨੈ ।
ਰਾਮ ਬੜਾ ਕਿ ਰਾਮਹਿੰ ਜਾਨੈ ॥
ਕਹੇ ਕਬੀਰ ਹੌਂ ਭਯਾ ਉਦਾਸ ।
ਤੀਰਥ ਬੜਾ ਕਿ ਹਰਿ ਕਾ ਦਾਸ ॥

ਕਿੰਨੀ ਸਾਦਗੀ ਨਾਲ ਕਿੰਨੀਆਂ ਉਚੀਆਂ ਗੱਲਾਂ ਇਸ ਪਦ ਵਿਚ ਕਹੀਆਂ ਗਈਆਂ ਹਨ ।

ਕਬੀਰ-ਪੰਥੀਆਂ ਤੋਂ ਬਿਨਾਂ ਹੋਰ ਲੋਕ ਵੀ ਵਧੇਰੇ ਕਰਕੇ, ਸਵਾਮੀ ਰਾਮਾਨੰਦ ਨੂੰ ਹੀ ਕਬੀਰ ਸਾਹਿਬ ਦਾ ਗੁਰੂ ਮੰਨਦੇ ਹਨ। ਪਰ ਜਦੋਂ ਅਸੀਂ ਇਨ੍ਹਾਂ ਦੋਹਾਂ ਦੇ ਸਮੇਂ ਨੂੰ ਮੇਲਦੇ ਹਾਂ, ਤਾਂ ਇਸ ਗੱਲ ਨੂੰ ਵੀ ਠੀਕ ਮੰਨਣ ਵਿਚ ਕੁਝ ਉਲਝਣਾਂ ਪੈਦਾ ਹੋ ਜਾਂਦੀਆਂ ਹਨ। ਸਵਾਮੀ ਰਾਮਾਨੰਦ ਦੀ ਮ੍ਰਿਤੂ ਸੰਮਤ ੧੪੬੭ ਬਿਕਰਮੀ ਵਿਚ ਹੋਈ ਸੀ ਅਤੇ ਜਿਸ ਤਰ੍ਹਾਂ ਉਤੇ ਦਸਿਆ ਗਇਆ ਹੈ, ਕਬੀਰ ਸਾਹਿਬ ਦਾ ਜਨਮ ਸੰਮਤ ੧੪੫੫ ਬਿਕਰਮੀ ਵਿਚ ਮੰਨਿਆ ਜਾਂਦਾ ਹੈ। ਇੰਜ ਸਵਾਮੀ ਜੀ ਦੀ ਜਦ ਜੀਵਨ-ਲੀਲਾ ਸਮਾਪਤ ਹੋਈ ਤਾਂ ਕਬੀਰ ਜੀ ਦੀ ਉਮਰ ਗਿਆਰਾਂ ਬਾਰਾਂ ਸਾਲ ਦੇ ਲਗ ਭਗ ਹੋਵੇਗੀ । ਗੁਰਮੰਤ੍ਰ ਲੈਣ ਦਾ ਸਮਾਂ, ਜੇ ਇਸ ਤੋਂ ਦੋ ਚਾਰ ਸਾਲ ਪਹਿਲਾਂ ਮੰਨਿਆ ਜਾਵੇ ਤਾਂ ਕਬੀਰ ਜੀ ਦੀ ਉਮਰ ਹੋਰ ਵੀ ਘਟ ਜਾਂਦੀ ਹੈ। ਏਨੀ ਥੋੜੀ ਉਮਰ ਵਿਚ ਗੁਰਮੰਤ੍ਰ ਲੈਣ ਦੀ ਗੱਲ ਉਤੇ ਸਹਿਜੇ ਭਰੋਸਾ ਨਹੀਂ ਹੁੰਦਾ। ਇਸੇ ਲਈ ਬਹੁਤ ਸਾਰੇ ਲੋਕ ਕਬੀਰ ਸਾਹਿਬ ਦਾ ਜਨਮ ਹੋਰ

ਪਿਛੇ ਖਿਚ ਲੈ ਜਾਣਾ ਚਾਹੁੰਦੇ ਹਨ, ਪਰ ਅਜਿਹਾ ਕਿਥੋਂ ਤੱਕ ਠੀਕ ਹੈ... ਇਹ ਕਹਿਣਾ ਕਠਨ ਹੈ।

ਅਸੀਂ ਵੇਖਦੇ ਹਾਂ ਕਿ ਕਬੀਰ ਸਾਹਿਬ ਦੇ ਜਨਮ ਸਬੰਧੀ ਸਾਖੀਆਂ ਵਿਚ ਵੀ ਰਾਮਾਨੰਦ ਜੀ ਦਾ ਨਾਂ ਆਉਂਦਾ ਹੈ ਅਤੇ ਅਜਿਹੇ ਢੰਗ ਨਾਲ ਆਉਂਦਾ ਹੈ, ਜਿਵੇਂ ਉਨ੍ਹਾਂ ਨੂੰ ਵਡਿਆਈ ਦੇਣ ਲਈ ਹੀ, ਇਹ ਸਾਖੀਆਂ ਘੜੀਆਂ ਗਈਆਂ ਹੋਣ। ਸਵਾਮੀ ਰਾਮਾਨੰਦ ਆਪਣੇ ਸਮੇਂ ਦੇ ਸਭ ਤੋਂ ਵਡੇ ਮਹਾਤਮਾ ਸਨ, ਪਰ ਇਸ ਤੋਂ ਇਹ ਨਿਰਣਾ ਨਹੀਂ ਹੋ ਜਾਂਦਾ ਕਿ ਉਨ੍ਹਾਂ ਨੇ ਹੀ ਕਬੀਰ ਨੂੰ ਗੁਰਮੰਤ੍ਰ ਦਿਤਾ ਹੋਵੇਗਾ। ਉਂਜ ਜਿਹੜੀਆਂ ਬਾਣੀਆਂ ਕਬੀਰ ਸਾਹਿਬ ਦੀਆਂ ਅਸਲੀ ਮਲੂਮ ਹੁੰਦੀਆਂ ਹਨ, ਉਨ੍ਹਾਂ ਵਿਚ ਕਿਤੇ ਵੀ ਕਿਸੇ ਅਜਿਹੇ ਆਦਮੀ ਦਾ ਨਾਂ ਨਹੀਂ ਮਿਲਦਾ, ਜਿਹੜਾ ਕਬੀਰ ਸਾਹਿਬ ਦਾ ਸਮਕਾਲੀ ਹੋਵੇ। ਉਨ੍ਹਾਂ ਦਾ ਕੇਵਲ ਇਕ ਪਦ ਅਜਿਹਾ ਹੈ, ਜਿਸ ਵਿਚ ਮਤਿ ਸੁੰਦਰ ਨਾਂ ਦੇ ਕਿਸੇ ਮਹਾਤਮਾ ਦਾ ਨਾਂ ਆਉਂਦਾ ਹੈ। ਇਸ ਪਦ ਦੀ ਪਹਿਲੀ ਪੰਕਤੀ ਹੈ —

ਮੇਰੀ ਮਤਿ ਬਉਰੀ ਮੈਂ ਰਾਮ ਬਿਸਾਰਯੋ
ਕੇਹਿ ਬਿਧਿ ਰਹਨਿ ਰਹੌਂ ਰੇ।
ਸੇਜੈ ਰਮਤ ਨੈਂਨ ਨਹਿੰ ਪੇਖੌਂ,
ਯਹ ਦੁਖ ਕਾਸੋਂ ਕਹੌਂ ਰੇ॥

ਅਤੇ ਇਸ ਦੀ ਅਖ਼ੀਰਲੀ ਪੰਗਤੀ ਹੈ :

ਸੋਚਿ ਬਿਚਾਰਿ ਦੇਖੈ ਮਨ ਮਾਹੀਂ,
ਔਸਰ ਆਇ ਬਨਯੋ ਰੇ।
ਕਹੇ ਕਬੀਰ ਸੁਨਹੁ ਮਤਿ ਸੁੰਦਰ।
ਰਾਨਾ ਰਾਮ ਰਮੇਂ ਰੇ।

ਉਂਜ ਇਸ ਪਦ ਵਿਚ "ਮਤਿ ਸੁੰਦਰ" ਦਾ ਅਰਥ "ਚੰਗੀ ਬੁਧ' ਵੀ ਕਢਿਆ ਜਾ ਸਕਦਾ ਹੈ, ਪਰ ਇਹ ਕਿਸੇ ਆਦਮੀ ਦਾ ਨਾਂ ਵੀ ਹੋ ਸਕਦਾ ਹੈ। ਇਕ ਮਤਿ ਸੁੰਦਰ ਨਾਂ ਦੇ ਸੰਤ ਦੇ ਕੁਝ ਪਦ ਵੀ ਮਿਲਦੇ ਹਨ, ਪਰ ਇਹ ਭਰੋਸੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਇਹ ਪਦ ਕਬੀਰ ਸਾਹਿਬ

ਨੇ ਉਸ ਸੰਤ ਨੂੰ ਸੰਬੋਧਨ ਕੀਤਾ ਸੀ ਜਾਂ ਕਿਸੇ ਹੋਰ ਨੂੰ। ਕਬੀਰ ਸਾਹਿਬ ਅਤੇ ਮਤਿ ਸੁੰਦਰ ਦੋਹਾਂ ਦਾ ਆਪੋ ਵਿਚ ਕੀ ਸਬੰਧ ਸੀ, ਇਹ ਵੀ ਸਪੱਸ਼ਟ ਨਹੀਂ ਹੁੰਦਾ।

ਕਬੀਰ ਸਾਹਿਬ ਦੀ ਇਕ ਵਿਸ਼ੇਸ਼ਤਾ ਇਹ ਸੀ ਕਿ ਪਹੁੰਚੇ ਹੋਏ ਸੰਤ ਹੋਣ ਦੇ ਨਾਲ ਉਹ ਗ੍ਰਹਿਸਥੀ ਵੀ ਸਨ ਅਤੇ ਇਹ ਮੰਨਦੇ ਸਨ ਕਿ ਘਰ-ਗ੍ਰਹਿਸਥੀ ਵਿਚ ਰਹਿੰਦਿਆਂ ਵੀ ਭਗਤੀ ਕੀਤੀ ਜਾ ਸਕਦੀ ਹੈ। ਉਨ੍ਹਾਂ ਦੀ ਜੀਵਨੀ ਬਾਰੇ ਜਿੰਨੇ ਵੀ ਪੁਰਾਣੇ ਗ੍ਰੰਥ ਮਿਲਦੇ ਹਨ, ਉਨ੍ਹਾਂ ਵਿਚ ਕਬੀਰ ਸਾਹਿਬ ਦੇ ਇਨ੍ਹਾਂ ਵਿਚਾਰਾਂ ਦਾ ਵਰਨਣ ਹੈ ਅਤੇ ਉਨ੍ਹਾਂ ਦੇ ਕਈ ਸ਼ਲੋਕਾਂ ਵਿਚ ਵੀ।

ਅਨੰਤ ਦਾਸ ਨਾਂ ਦੇ ਇਕ ਬਹੁਤ ਪੁਰਾਣੇ ਸੰਤ ਨੇ "ਕਬੀਰ ਸਾਹਿਬ ਕੀ ਪਰਚਈ" ਸਿਰਲੇਖ ਹੇਠ ਉਨ੍ਹਾਂ ਦੀ ਇਕ ਜੀਵਨੀ ਸੰ: ੧੬੪੫ ਦੇ ਲਗਭਗ ਲਿਖੀ ਸੀ। ਉਸ ਵਿਚ ਉਨ੍ਹਾਂ ਨੇ ਦਸਿਆ ਹੈ ਕਿ ਕਬੀਰ ਸਾਹਿਬ ਕਪੜਾ ਬੁਣ ਕੇ ਬਾਜ਼ਾਰ ਵੇਚਣ ਜਾਂਦੇ ਸਨ ਅਤੇ ਉਸ ਵਿਚੋਂ ਜੋ ਨਫ਼ਾ ਹੁੰਦਾ ਸੀ, ਉਸ ਨਾਲ ਆਪਣੇ ਅਤੇ ਆਪਣੇ ਪਰਵਾਰ ਦਾ ਨਿਰਬਾਹ ਕਰਦੇ ਸਨ ਅਤੇ ਭਗਤਾਂ ਦੀ ਸੇਵਾ ਵੀ ਕਰਦੇ ਸਨ। ਇਕ ਦਿਨ ਇੰਜ ਹੋਇਆ ਕਿ ਇਕ ਗ਼ਰੀਬ ਬ੍ਰਾਹਮਣ ਬਾਜ਼ਾਰ ਵਿਚ ਕਬੀਰ ਸਾਹਿਬ ਕੋਲ ਆਇਆ ਅਤੇ ਬੜੀ ਅਧੀਨਗੀ ਨਾਲ, ਉਨ੍ਹਾਂ ਪਾਸੋਂ ਤਨ ਕੱਜਣ ਲਈ ਕਪੜਾ ਮੰਗਣ ਲੱਗ ਪਿਆ। ਕਬੀਰ ਨੇ ਅੱਧਾ ਥਾਨ ਪਾੜ ਕੇ ਉਸ ਨੂੰ ਦੇਣਾ ਚਾਹਿਆ, ਪਰ ਏਨੇ ਕਪੜੇ ਨਾਲ ਬ੍ਰਾਹਮਣ ਦੀ ਪੂਰੀ ਨਹੀਂ ਸੀ ਪੈਂਦੀ, ਸੋ ਉਸ ਨੇ ਕਬੀਰ ਜੀ ਨੂੰ ਜ਼ੋਰ ਨਾਲ ਬੇਨਤੀ ਤੀਕੀ ਕਿ ਉਸ ਨੂੰ ਪੂਰਾ ਥਾਨ ਹੀ ਦੇ ਦਿਤਾ ਜਾਵੇ। ਕਬੀਰ ਸਾਹਿਬ ਨੂੰ ਦਇਆ ਆ ਗਈ ਅਤੇ ਉਸ ਦਿਨ ਦਾ ਸਾਰਾ ਕਪੜਾ, ਉਨ੍ਹਾਂ ਨੇ ਉਸ ਨੂੰ ਦਾਨ ਕਰ ਦਿਤਾ। ਥਾਨ ਤਾਂ ਦੇ ਦਿਤਾ, ਪਰ ਘਰ ਵਾਲਿਆਂ ਲਈ, ਕੋਲ ਕੁਝ ਨਾ ਰਹਿ ਜਾਣ ਦੀ ਸ਼ਰਮ ਦੇ ਮਾਰਿਆਂ, ਉਨ੍ਹਾਂ ਦੀ ਘਰ ਜਾਣ ਦੀ ਹਿੰਮਤ ਨਹੀਂ ਸੀ ਪੈਂਦੀ। ਇਸ ਲਈ ਉਹ ਘਰ ਦੇ ਲਾਗੇ ਚਾਗੇ ਹੀ ਕਿਤੇ ਲੁਕੇ ਰਹੇ। ਘਰ ਵਾਲਿਆਂ ਨੂੰ ਵੀ ਉਨ੍ਹਾਂ ਦੀ ਕੋਈ ਖ਼ਬਰ ਨਹੀਂ ਸੀ। ਤਿੰਨ ਦਿਨ ਏਸੇ ਤਰ੍ਹਾਂ ਲੰਘ ਗਏ। ਘਰ ਵਾਲੇ ਭੁਖੇ ਭਾਣੇ ਤੜਪਣ ਲੱਗੇ। ਉਸ ਵੇਲੇ ਇਕ ਅਜਿਹਾ ਅਚੰਭਾ ਹੋਇਆ, ਕਿ ਇਕ ਆਦਮੀ ਬੋਲਦ ਉਤੇ ਖਾਣ ਪੀਣ ਦੀਆਂ ਸਾਰੀਆਂ

ਚੀਜ਼ਾਂ ਲੱਦ ਕੇ ਬਦੋਬਦੀ ਕਬੀਰ ਦੇ ਘਰ ਸੁਟ ਗਿਆ। ਨੀਮਾ ਨੂੰ ਇਹ ਸਭ ਕੁਝ ਵੇਖ ਕੇ ਬੜੀ ਹੈਰਾਨੀ ਹੋਈ। ਕਿਉਂਕਿ ਉਹ ਆਪਣੇ ਲੜਕੇ ਦਾ ਸੁਭਾ ਜਾਣਦੀ ਸੀ ਕਿ ਕੋਈ ਲੱਖ ਰੁਪਿਆ ਦੇਵੇ, ਪਰ ਉਹ ਮਸਤ ਰਾਮ ਬਿਨਾਂ ਆਪਣੇ ਦਸਾਂ ਨਹੁੰਆਂ ਦੀ ਕਮਾਈ ਦੇ, ਕਿਸੇ ਦਾ ਇਕ ਪੈਸਾ ਵੀ ਨਹੀਂ ਸੀ ਲੈਂਦਾ। ਨੀਮਾ ਦੇ ਪੁੱਛਣ ਉਤੇ ਉਸ ਆਦਮੀ ਨੇ ਦਸਿਆ ਕਿ, "ਵਿਸ਼ਵਨਾਥ ਜੀ ਦੇ ਦਰਸ਼ਨ ਕਰਨ ਲਈ ਇਕ ਰਾਜਾ ਆਇਆ ਹੋਇਆ ਹੈ। ਉਸ ਨੇ ਤੇਰੇ ਪੁੱਤਰ ਕਬੀਰ ਜੀ ਉਤੇ ਖ਼ੁਸ਼ ਹੋ ਕੇ ਬਹੁਤ ਸਾਰਾ ਮਾਲ ਮੱਤਾ ਉਨ੍ਹਾਂ ਨੂੰ ਭੇਟ ਕੀਤਾ ਸੀ, ਪਰ ਜਦ ਉਨ੍ਹਾਂ ਨੇ ਲੈਣ ਤੋਂ ਨਾਂਹ ਕਰ ਦਿੱਤੀ ਤਾਂ ਰਾਜਾ ਨੇ ਬਹੁਤ ਬੇਨਤੀਆਂ ਕਰਕੇ ਇਹ ਖਾਣ ਪੀਣ ਦੀਆਂ ਚੀਜ਼ਾਂ ਤੁਹਾਡੇ ਘਰ ਭਿਜਵਾਈਆਂ ਹਨ। ਹੁਣੇ ਘੜੀ ਤਕ ਤੇਰਾ, ਪੁੱਤਰ ਵੀ ਆ ਜਾਏਗਾ।" ਏਨਾ ਕਹਿ ਉਹ ਆਦਮੀ ਆਪਣੇ ਬਾਰੇ ਕੁਝ ਦਸੇ ਬਗ਼ੈਰ ਚਲਾ ਗਿਆ ਅਤੇ ਨੀਮਾ ਨੂੰ ਵੀ ਵਿਸ਼ਵਾਸ ਹੋ ਗਿਆ ਕਿ ਹੋਵੇ ਨਾ ਹੋਵੇ ਇਹ ਗੱਲ ਸੱਚੀ ਹੀ ਹੋਣੀ ਹੈ। ਕੁਝ ਲੋਕਾਂ ਨੇ ਦੌੜ ਕੇ ਇਹ ਗੱਲ ਕਬੀਰ ਜੀ ਤਕ ਪਹੁੰਚਾ ਦਿਤੀ। ਘਰ ਪਹੁੰਚਣ ਉਤੇ ਨੀਮਾ ਨੇ ਜਦ ਸਾਰੀ ਗੱਲ ਸੁਣਾਈ ਤਾਂ ਕਬੀਰ ਨੂੰ ਮਨ ਹੀ ਮਨ ਵਿਚ ਭਰੋਸਾ ਹੋ ਗਿਆ ਕਿ ਦਿਆਲੂ ਪਰਮਾਤਮਾ ਤੋਂ ਬਿਨਾਂ ਹੋਰ ਕੌਣ ਇੰਜ ਕਰ ਸਕਦਾ ਹੈ। ਇਸ ਵਿਸ਼ਵਾਸ ਨਾਲ ਉਨ੍ਹਾਂ ਵਿਚ ਹੋਰ ਆਤਮ-ਬਲ ਜਾਗਿਆ ਅਤੇ ਤਾਣਾ ਪੇਟਾ ਛਡ ਕੇ ਉਹ ਤੁਰੰਤ ਹਰੀ-ਭਗਤੀ ਵਿਚ ਜੁਟ ਗਏ। ਉਨ੍ਹਾਂ ਨੇ ਭਗਤਾਂ ਨੂੰ ਬੁਲਾ ਕੇ ਇਕ ਬਹੁਤ ਵਡਾ ਭੰਡਾਰਾ ਕੀਤਾ ਅਤੇ ਘਰ ਵਿਚ ਜੋ ਕੁਝ ਵੀ ਸੀ ਸਭ ਉਨ੍ਹਾਂ ਨੂੰ ਖੁਆ ਦਿਤਾ।

ਇਹ ਵੇਖ ਕੇ ਕਾਸ਼ੀ ਦੇ ਸਾਰੇ ਬ੍ਰਾਹਮਣ ਅਤੇ ਸਨਿਆਸੀ ਈਰਖਾ ਵਿਚ ਸੜ ਭੁਜ ਕੇ ਕੋਲਾ ਹੋ ਗਏ ਅਤੇ ਸਭ ਮਿਲ ਕੇ ਕਬੀਰ ਦੀ ਹੇਠੀ ਕਰਨ ਦੀ ਬਿਧ ਸੋਚਣ ਲੱਗੇ। ਸਭ ਨੇ ਫ਼ੈਸਲਾ ਕੀਤਾ ਕਿ ਕਬੀਰ ਦਾ ਨੱਕ ਵੱਢ ਕੇ, ਉਸ ਨੂੰ ਸ਼ਹਿਰ ਤੋਂ ਬਾਹਰ ਕਢ ਦਿਤਾ ਜਾਵੇ। ਤਮਾਸ਼ਾ ਵੇਖਣ ਲਈ ਸਾਰੀ ਕਾਸ਼ੀ ਇਕੱਠੀ ਹੋ ਗਈ। ਬ੍ਰਾਹਮਣਾਂ ਨੇ ਜਾ ਕੇ ਕਬੀਰ ਦੇ ਘਰ ਦਾ ਘੇਰਾ ਘੱਤ ਲਿਆ। ਕਬੀਰ ਨੇ ਉਨ੍ਹਾਂ ਨੂੰ ਆਦਰ ਨਾਲ ਬਿਠਾਇਆ ਅਤੇ ਪੁੱਛਿਆ ਕਿ ਉਨ੍ਹਾਂ ਨੇ ਦਰਸ਼ਨ ਦੇਣ ਦੀ ਕਿਵੇਂ ਕਿਰਪਾ ਕੀਤੀ ਹੈ?

ਬ੍ਰਾਹਮਣਾਂ ਨੇ ਕ੍ਰੋਧ ਵਿਚ ਕਿਹਾ, "ਤੈਨੂੰ ਅਜ ਸ਼ਹਿਰ ਛੱਡਣਾ ਪਵੇਗਾ।" ਕਬੀਰ ਨੇ ਕਿਹਾ, "ਮੈਥੋਂ ਅਜਿਹੀ ਕੀ ਭੁੱਲ ਹੋ ਗਈ ਹੈ ਕਿ ਤੁਸੀਂ ਏਨਾ ਗ਼ੁੱਸਾ ਕੱਢ ਰਹੇ ਹੋ। ਨਾ ਮੈਂ ਕਿਸੇ ਦਾ ਕੁਝ ਚੁਰਾਇਆ ਹੈ ਤੇ ਨਾ ਕਿਸੇ ਦੀ ਇੱਜ਼ਤ ਨੂੰ ਕੋਈ ਸੱਟ ਮਾਰੀ ਹੈ। ਰਾਮ ਦਾ ਨਾਂ ਜਪਦਾ ਮੈਂ ਆਪਣੇ ਰਾਹ ਜਾਂਦਾ ਤੇ ਆਪਣੇ ਰਾਹ ਆਉਂਦਾ ਹਾਂ।" ਬ੍ਰਾਹਮਣਾਂ ਨੇ ਕਿਹਾ, "ਤੂੰ ਭੰਡਾਰਾਂ ਕਰਕੇ ਸੂਦਰਾਂ ਨੂੰ ਤਾਂ ਸੱਦਿਆ, ਪਰ ਸਾਨੂੰ ਪੁੱਛਿਆ ਤਕ ਨਹੀਂ ? ਹੁਣ ਜਾਂ ਤੇ ਸਾਨੂੰ ਵੀ ਜੱਗ ਖਵਾ ਨਹੀਂ ਤੇ ਸ਼ਹਿਰ ਛਡ ਜਾ" ਕਬੀਰ ਦਾਸ ਬੜੇ ਧਰਮ-ਸੰਕਟ ਵਿਚ ਫਸ ਗਏ ਕਿਉਂਕਿ ਘਰ ਵਿਚ ਅੰਨ ਦਾ ਇਕ ਦਾਣਾ ਨਹੀਂ ਸੀ ਬਚਿਆ ਅਤੇ ਬ੍ਰਾਹਮਣਾਂ ਨੂੰ ਭੰਡਾਰਾ ਦੇਣ ਤੋਂ ਨਾਂਹ ਕਰਨੀ ਵੀ ਅਧਰਮ ਸੀ। ਸੋ ਚੀਜ਼ ਵਸਤ ਲਿਆਉਣ ਦਾ ਬਹਾਨਾ ਕਰਕੇ ਕਬੀਰ ਉਥੋਂ ਚਲੇ ਗਏ। ਕੁਝ ਚਿਰ ਪਿਛੋਂ ਭਗਵਾਨ ਦੀ ਐਸੀ ਕਰਨੀ ਹੋਈ ਕਿ ਇਕ ਆਦਮੀ, ਜਿਸ ਦਾ ਨਾਂ ਕਿਤੇ ਕਿਤੇ ਕੇਸ਼ਵ ਵਣਜਾਰਾ ਦਿਤਾ ਹੋਇਆ ਹੈ, ਕਈ ਮਜ਼ਦੂਰਾਂ ਦੇ ਸਿਰਾਂ ਉਤੇ ਮੈਦਾ, ਚੌਲ, ਸ਼ੱਕਰ ਆਦਿ ਦੀਆਂ ਬੋਰੀਆਂ ਚੁਕਵਾ ਕੇ ਬ੍ਰਾਹਮਣਾਂ ਕੋਲ ਪਹੁੰਚਿਆ ਅਤੇ ਸਾਰਿਆਂ ਨੂੰ ਢਾਈ ਢਾਈ ਸੇਰ ਰਸਦ ਅਤੇ ਇਕ ਇਕ ਪਾਨ ਦਾ ਬੀੜਾ ਦੇ ਕੇ ਸਭ ਨੂੰ ਵਿਦਾ ਕਰ ਦਿਤਾ। ਰਸਦ ਪ੍ਰਾਪਤ ਕਰਕੇ ਬ੍ਰਾਹਮਣਾਂ ਦਾ ਗ਼ੁੱਸਾ ਠੰਡਾ ਹੋ ਗਿਆ ਅਤੇ ਸਾਰੇ "ਧੰਨ ਧੰਨ" ਕਹਿੰਦੇ ਆਪਣੇ ਆਪਣੇ ਘਰ ਮੁੜ ਗਏ। ਰਸਤੇ ਵਿਚ ਉਹ ਇਕ ਦੂਜੇ ਨੂੰ ਕਹਿੰਦੇ ਜਾਂਦੇ ਸਨ ਕਿ ਹੁਣ ਜਿਹੜਾ ਕਬੀਰ ਦੇ ਵਿਰੁਧ ਕਹੇਗਾ, ਉਹ ਨਰਕ ਵਿਚ ਪਏਗਾ।

ਭਗਵਾਨ ਦੀ ਮਹਿਮਾ ਅਪਰ ਅਪਾਰ ਹੈ। ਭਗਵਾਨ ਇਕ ਬ੍ਰਾਹਮਣ ਦਾ ਰੂਪ ਧਾਰ ਕੇ ਉਥੇ ਪਹੁੰਚੇ, ਜਿੱਥੇ ਕਬੀਰ ਮੂੰਹ ਲੁਕਾਈ ਬੈਠੇ ਸਨ ਅਤੇ ਕਬੀਰ ਨੂੰ ਕਹਿਣ ਲੱਗੇ, "ਤੂੰ ਕਿਉਂ ਨਹੀਂ ਕਬੀਰ ਦੇ ਘਰ ਜਾਂਦਾ ? ਉਥੇ ਜੱਗ ਲਗਾ ਹੋਇਆ ਹੈ ਅਤੇ ਬ੍ਰਾਹਮਣਾ ਅਤੇ ਸਨਿਆਸੀਆਂ ਨੂੰ ਰਸਦ ਵੰਡੀ ਜਾ ਰਹੀ ਹੈ। ਵੇਖਦਾ ਨਹੀਂ ਮੈਂ ਵੀ ਤਾਂ ਉਥੋਂ ਹੀ ਇਹ ਪੋਟਲੀ ਲੈ ਕੇ ਆਇਆ ਹਾਂ ?"

ਇਹ ਸੁਣ ਕੇ ਕਬੀਰ ਨੂੰ ਵਿਸ਼ਵਾਸ ਹੋਇਆ ਕਿ ਭਗਵਾਨ ਨੇ ਉਨ੍ਹਾਂ ਦੀ ਲਾਜ ਫਿਰ ਰਖ ਲਈ ਹੈ। ਉਨ੍ਹਾਂ ਨੇ ਘਰ ਆ ਕੇ ਵੇਖਿਆ ਕਿ ਅੰਨ ਦਾ ਢੇਰ

ਲੱਗਾ ਹੋਇਆ ਹੈ ਅਤੇ ਸਾਰੇ ਬ੍ਰਾਹਮਣ ਰਸਦ ਲੈ ਲੈ ਕੇ ਅਸੀਸਾਂ ਦੇਂਦੇ ਖ਼ੁਸ਼ੀ ਖ਼ੁਸ਼ੀ ਘਰ ਜਾ ਰਹੇ ਹਨ। ਕਬੀਰ ਨੇ ਪ੍ਰਗਟ ਰੂਪ ਵਿਚ ਤਾਂ ਕੁਝ ਨਹੀਂ ਕਿਹਾ, ਪਰ ਮਨ ਹੀ ਮਨ ਵਿਚ ਸੋਚਿਆ, "ਮੇਰਾ ਕਰਤਾ ਮਹਾਨ ਹੈ। ਬਿਨਾਂ ਉਸ ਦੇ ਮੈਨੂੰ ਏਨੀ ਵਡਿਆਈ ਕੌਣ ਦੇ ਸਕਦਾ ਹੈ ?" ਇਸ ਨਾਲ ਭਗਵਾਨ ਪ੍ਰਤੀ ਕਬੀਰ ਜੀ ਦੀ ਸ਼ਰਧਾ ਹੋਰ ਵੀ ਦ੍ਰਿੜ੍ਹ ਹੋ ਗਈ।

ਹੋ ਸਕਦਾ ਹੈ ਕਿ ਇਹ ਸਾਖੀ ਕਾਫ਼ੀ ਵਧਾ ਚੜ੍ਹਾ ਕੇ ਦੱਸੀ ਗਈ ਹੋਵੇ, ਪਰ ਇਸ ਤੋਂ ਏਨਾ ਤਾਂ ਪਤਾ ਲਗ ਹੀ ਜਾਂਦਾ ਹੈ ਕਿ ਕਬੀਰ ਸਾਹਿਬ ਨੂੰ ਆਪਣੇ ਪਰਵਾਰ ਦੇ ਪਾਲਣ ਪੋਸਣ ਦੀ ਚਿੰਤਾ ਤਾਂ ਹੁੰਦੀ ਹੀ ਸੀ, ਉਸ ਤੋਂ ਵੀ ਵਧ ਚਿੰਤਾ, ਉਨ੍ਹਾਂ ਨੂੰ ਸਾਧੂ ਸੰਤਾਂ ਦੀ ਸੇਵਾ ਸਹਾਇਤਾ ਦੀ ਰਹਿੰਦੀ ਸੀ। ਆਪ ਦੁਖ ਝੱਲ ਕੇ ਸਾਧਾਂ ਸੰਤਾਂ ਨੂੰ ਸੁਖ ਦੇਣ ਦੇ ਜਤਨ, ਉਹ ਸਦਾ ਕਰਦੇ ਰਹਿੰਦੇ ਸਨ।

ਇਹੋ ਜਿਹੀਆਂ ਘਟਨਾਵਾਂ ਕਰਕੇ, ਜਦ ਕਬੀਰ ਸਾਹਿਬ ਦੀ ਪ੍ਰਸਿੱਧੀ ਕਾਫ਼ੀ ਵਧ ਗਈ, ਤਾਂ ਉਨ੍ਹਾਂ ਦੇ ਘਰ ਲੋਕਾਂ ਦੀ ਕਾਫ਼ੀ ਭੀੜ ਰਹਿਣ ਲੱਗੀ। ਇਸ ਨਾਲ ਉਨ੍ਹਾਂ ਦੀ ਭਜਨ-ਬੰਦਗੀ ਵਿਚ ਰੋਕ ਪੈਂਦੀ, ਸੋ ਇਸ ਤੋਂ ਬਚਣ ਲਈ ਉਨ੍ਹਾਂ ਨੇ ਇਕ ਢੰਗ ਕਢਿਆ। ਇਕ ਦਿਨ ਸਵੇਰੇ ਉਹ ਵੇਸ਼ਵਾ ਦੇ ਘਰ ਗਏ। ਉਸ ਨੂੰ ਨਾਲ ਲੈ ਅਤੇ ਉਸ ਦੇ ਮੋਢੇ ਉਤੇ ਹਥ ਰਖ ਬਾਜ਼ਾਰ ਵਿਚ ਫਿਰਨ ਲਗ ਪਏ। ਆਪਣੇ ਨਾਲ ਉਹ ਭਗਵਾਨ ਦੀ ਚਰਨਾਮਤ ਵੀ ਲੈ ਗਏ ਸਨ, ਜਿਸ ਨੂੰ ਸ਼ਰਾਬ ਵਾਂਗ ਲੋਕਾਂ ਨੂੰ ਵਖਾ ਵਖਾ ਕੇ ਪੀਂਦੇ ਗਏ। ਇਸ ਹਾਲਤ ਵਿਚ ਉਹ ਸਾਰੇ ਬਾਜ਼ਾਰ ਫਿਰ ਗਏ, ਤਾਂ ਜੋ ਲੋਕਾਂ ਨੂੰ ਵਿਸ਼ਵਾਸ਼ ਹੋ ਜਾਇ ਕਿ ਕਬੀਰ ਦਾ ਸਾਰਾ ਗਿਆਨ ਮਿੱਟੀ ਵਿਚ ਮਿਲ ਚੁਕਾ ਹੈ। ਲੋਕਾਂ ਵਿਚ ਥਲਕਾ ਮਚ ਗਿਆ ਅਤੇ ਇਕੱਠੇ ਹੋ ਕੇ, ਉਹ ਕਬੀਰ ਸਾਹਿਬ ਦਾ ਠੱਠਾ ਉਡਾਣ ਲੱਗੇ। ਲੋਕ ਕਹਿੰਦੇ, "ਭਗਤੀ ਸਾਰੇ ਕਰਨਾ ਚਾਹੁੰਦੇ ਹਨ, ਪਰ ਨੀਚ ਜਾਤ ਦੇ ਲੋਕਾਂ ਤੋਂ ਭਗਤੀ ਨਹੀਂ ਹੋ ਸਕਦੀ। ਦਸ ਦਿਨ ਕਬੀਰ ਨੇ ਵੀ ਭਗਤੀ ਕੀਤੀ ਸੀ ਲੇਕਨ ਜਾਤ ਦਾ ਅਖ਼ੀਰ ਜੁਲਾਹਾ ਹੀ ਰਿਹਾ। ਹੁਣ ਵੇਖੋ ਵੇਸਵਾ ਨੂੰ ਨਾਲ ਲਈ ਫਿਰਦਾ ਹੈ।" ਕਬੀਰ ਸਾਹਿਬ ਇਸੇ ਹਾਲਤ ਵਿਚ ਉਥੋਂ ਦੇ ਰਾਜਾ ਕੋਲ ਗਏ। ਪਹਿਲਾਂ ਜਿਹੜਾ ਰਾਜਾ ਕਬੀਰ ਸਾਹਿਬ ਦੇ ਆਉਣ ਉਤੇ ਬੜੇ

ਆਦਰ ਨਾਲ ਉਨ੍ਹਾਂ ਦਾ ਸੁਆਗਤ ਕਰਿਆ ਕਰਦਾ ਸੀ ਅਤੇ ਸਿੰਘਾਸਨ ਉੱਤੇ ਬੈਠਾਇਆ ਕਰਦਾ ਸੀ, ਉਹੋ ਇਹ ਨਜ਼ਾਰਾ ਵੇਖ ਕੇ ਹੈਰਾਨ ਰਹਿ ਗਿਆ ਅਤੇ ਉਸ ਨੇ ਉਨ੍ਹਾਂ ਨੂੰ ਸਭਾ ਤੋਂ ਬਾਹਰ ਹੀ ਬੈਠਣ ਦਾ ਹੁਕਮ ਦਿੱਤਾ। ਸਾਰੀ ਸਭਾ ਹੈਰਾਨ ਸੀ ਕਿ ਕਬੀਰ ਦਾਸ ਵਰਗਾ ਭਗਤ ਵੀ ਇੰਜ ਪਤਿਤ ਹੋ ਗਿਆ ਹੈ ?

ਉਸੇ ਵੇਲੇ ਕਬੀਰ ਨੇ ਆਪਣੇ ਕਰਮੰਡਲ ਵਿਚੋਂ ਥੋੜਾ ਜਿਹਾ ਜਲ ਛਿੜਕਿਆ ਜਿਸ ਨੂੰ ਵੇਖ ਕੇ ਰਾਜਾ ਨੂੰ ਹੋਰ ਵੀ ਹੈਰਾਨੀ ਹੋਈ। ਰਾਜਾ ਨੇ ਝਟ ਕਬੀਰ ਜੀ ਤੋਂ ਪਾਣੀ ਛਿੜਕਣ ਦਾ ਕਾਰਨ ਪੁੱਛਿਆ ਤਾਂ ਉਹ ਕਹਿਣ ਲੱਗੇ, "ਕਹਿਣ ਸੁਣਨ ਨਾਲ ਕਿਸੇ ਨੂੰ ਵਿਸ਼ਵਾਸ ਨਹੀਂ ਹੋਣਾ। ਅਸਲ ਗੱਲ ਇਹ ਹੈ ਕਿ ਜਗਨਨਾਥ ਜੀ ਦਾ ਪੰਡਾ ਸੜ ਗਿਆ ਸੀ ਉਸ ਨੂੰ ਬਚਾਉਣ ਲਈ ਮੈਂ ਇਹ ਪਾਣੀ ਛਿੜਕਿਆ ਹੈ।" ਰਾਜਾ ਨੇ ਉਹ ਘੜੀ ਮਹੂਰਤ ਲਿਖ ਕੇ ਇਕ ਆਦਮੀ ਨੂੰ ਜਗਨਨਾਥ ਵਲ ਇਸ ਲਈ ਘਲਾਇਆ ਕਿ ਉਹ ਜਾ ਕੇ ਅਸਲੀਅਤ ਦਾ ਪਤਾ ਲਾਏ। ਦੂਤ ਜਗਨਨਾਥ ਤੁਰਿਆ ਤਾਂ ਕਬੀਰ ਜੀ ਵੀ ਉਠ ਕੇ ਆਪਣੇ ਘਰ ਆ ਗਏ। ਦਸ ਦਿਨ ਪਿਛੋਂ ਦੂਤ ਜਦ ਜਗਨਨਾਥ ਪੁਰੀ ਪਹੁੰਚਿਆ ਤਾਂ ਪੁੱਛ-ਗਿਛ ਤੋਂ ਪਤਾ ਲੱਗਾ ਕਿ ਚੌਲ ਪਿਹਾਂਦਿਆਂ ਮਟਕਾ ਟੁਟ ਜਾਣ ਨਾਲ ਸਚਮੁਚ ਹੀ ਪੰਡੇ ਦਾ ਹਥ ਸੜ ਗਿਆ ਸੀ। ਉਸ ਪੰਡੇ ਨੇ ਇਹ ਵੀ ਦਸਿਆ ਕਿ ਕਬੀਰ ਸਾਹਿਬ ਨੇ ਹੀ ਪਾਣੀ ਪਾ ਕੇ ਉਸ ਨੂੰ ਸੜਨ ਤੋਂ ਬਚਾ ਲਿਆ ਸੀ। ਦੂਤ ਨੂੰ ਹੈਰਾਨੀ ਹੋਈ। ਆਪਣਾ ਸ਼ੱਕ ਦੂਰ ਕਰਨ ਲਈ ਉਸ ਨੇ ਪੁੱਛਿਆ ਕਿ ਕਿਸ ਕਬੀਰ ਦੀ ਗੱਲ ਕਰ ਰਹੇ ਹੋ ? ਪੰਡੇ ਨੇ ਕਿਹਾ ਕਿ ਇਹ ਗੱਲ ਉਸੇ ਕਬੀਰ ਸਾਹਿਬ ਦੀ ਹੈ, ਜਿਹੜੇ ਕਾਸ਼ੀ ਵਿਚ ਰਹਿੰਦੇ ਹਨ ਅਤੇ ਜਿਹੜੇ ਜਾਤ ਦੇ ਜੁਲਾਹੇ ਹਨ। ਉਹ ਰੋਜ਼ ਜਗਨਨਾਥ ਜੀ ਦੇ ਦਰਸ਼ਨਾਂ ਲਈ ਆਉਂਦੇ ਹਨ। ਇਹ ਸੁਣ ਕੇ ਦੂਤ ਨੂੰ ਹੋਰ ਵੀ ਹੈਰਾਨੀ ਹੋਈ। ਕਾਸ਼ੀ ਆ ਕੇ ਉਸ ਨੇ ਰਾਜਾ ਨੂੰ ਉਪਰੋਕਤ ਸਾਰਾ ਹਾਲ ਸੁਣਾ ਦਿਤਾ। ਰਾਜਾ ਨੂੰ ਆਪਣੇ ਉਸ ਦਿਨ ਦੇ ਦੁਰ ਵਿਵਹਾਰ ਅਤੇ ਅਵੱਗਿਆ ਉਤੇ ਬੜਾ ਪਸ਼ਚਾਤਾਪ ਹੋਇਆ। ਉਸ ਨੇ ਸੋਚਿਆ ਕਿ ਕਬੀਰ ਜੀ ਪਾਸੋਂ ਇਸ ਗ਼ਲਤੀ ਲਈ ਮਾਫ਼ੀ ਮੰਗਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਕਿਸੇ ਤਰ੍ਹਾਂ ਖ਼ੁਸ਼ ਕਰਨਾ ਚਾਹੀਦਾ ਹੈ। ਪਰ ਔਕੜ ਇਹ ਸੀ ਕਿ

ਕਬੀਰ ਸਾਹਿਬ ਕਿਸੇ ਤਰ੍ਹਾਂ ਦੀ ਭੇਟਾ ਲੈਂਦੇ ਹੀ ਨਹੀਂ ਸਨ। ਇਸ ਲਈ ਰਾਜਾ ਸਣੇ ਪਰਵਾਰ ਸਿਰ ਉਤੇ ਲੱਕੜਾਂ ਦੀ ਪੰਡ ਚੁਕ ਅਤੇ ਗਲ ਵਿਚ ਕੁਹਾੜੀ ਲਟਕਾ ਕੇ ਕਬੀਰ ਸਾਹਿਬ ਤੋਂ ਮਾਫ਼ੀ ਮੰਗਣ ਤੁਰ ਪਿਆ। ਉਸ ਵੇਲੇ ਮਾਫ਼ੀ ਮੰਗਣ ਦਾ ਇਹੋ ਤਰੀਕਾ ਹੁੰਦਾ ਸੀ। ਰਾਜੇ ਨੂੰ ਇਸ ਹਾਲਤ ਵਿਚ ਵੇਖ ਕੇ ਕਬੀਰ ਨੇ ਉਸ ਨੂੰ ਸਿਰ ਤੋਂ ਤੁਰੰਤ ਪੰਡ ਲਾਹੁਣ ਲਈ ਕਿਹਾ ਅਤੇ ਬੜੇ ਆਦਰ ਨਾਲ ਕੋਲ ਬਿਠਾ ਲਿਆ। ਉਨ੍ਹਾਂ ਇਹ ਵੀ ਕਿਹਾ, "ਤੁਸੀਂ ਵੱਡੇ ਹੋ ਅਤੇ ਅਸਲ ਵਿਚ ਮੈਨੂੰ ਵਡਿਆਈ ਦੇਣ ਆਏ ਹੋ, ਕਿਉਂਕਿ ਵੱਡਾ ਹੀ ਸਚ ਅਤੇ ਝੂਠ ਦਾ ਫ਼ਰਕ ਸਮਝਦਾ ਹੈ। ਮੂਰਖ ਕੀ ਸਮਝੇਗਾ ?" ਇੰਜ ਕਬੀਰ ਸਾਹਿਬ ਜਿੰਨਾ ਵੀ ਆਪਣੇ ਗੁਣਾਂ ਨੂੰ ਲੁਕਾਉਂਦੇ, ਓਨੀਂ ਹੀ ਉਨ੍ਹਾਂ ਦੀ ਕੀਰਤੀ ਵਧਦੀ ਜਾਂਦੀ।

ਉਪਰ ਦੀ ਕਹਾਣੀ ਵਿਚ ਜਗਨਨਾਥ ਦੇ ਪੰਡੇ ਦੀ ਗੱਲ, ਭਾਵੇਂ ਵਿਸ਼ਵਾਸ ਯੋਗ ਨਹੀਂ ਲਗਦੀ, ਪਰ ਦਿਬ ਦ੍ਰਿਸ਼ਟੀ ਵਾਲੇ ਮਹਾਤਮਾ ਲਈ ਇਹ ਗੱਲ ਅਸੰਭਵ ਵੀ ਨਹੀਂ ਕਹੀ ਜਾ ਸਕਦੀ। ਗਣਿਕਾ ਵਾਲੀ ਘਟਨਾ ਜ਼ਰੂਰ ਹੀ ਠੀਕ ਹੋ ਸਕਦੀ ਹੈ, ਕਿਉਂਕਿ ਕਬੀਰ ਸਾਹਿਬ ਦੇ ਸੁਭਾ ਵਿਚ, ਜੋ ਮਸਤ ਮੌਲਾ-ਪਨ ਸੀ, ਉਸ ਦੀ ਪੁਸ਼ਟੀ ਇਸ ਸਾਖੀ ਨਾਲ ਹੋ ਜਾਂਦੀ ਹੈ। ਬਹੁਤ ਸਾਰੇ ਕਬੀਰ-ਪੰਥੀ ਗ੍ਰੰਥਾਂ ਵਿਚ ਇਨ੍ਹਾਂ ਦੋਹਾਂ ਘਟਨਾਵਾਂ ਦਾ ਵਰਨਣ ਬਹੁਤ ਘਟ ਮਿਲਦਾ ਹੈ, ਪਰ ਵੇਸਵਾ ਦੇ ਮੋਢੇ ਉਤੇ ਹਥ ਰਖ ਕੇ ਫਿਰਨ ਦਾ ਜ਼ਿਕਰ ਧਰਮਦਾਸ ਸਾਹਿਬ ਨੇ ਵੀ ਆਪਣੀ "ਸ਼ਬਦਾਵਲੀ" ਵਿਚ ਕੀਤਾ ਹੈ।

ਕਬੀਰ ਸਾਹਿਬ ਦਾ ਵਧਦਾ ਹੋਇਆ ਆਦਰ ਮਾਣ ਵੇਖ ਕੇ ਬ੍ਰਾਹਮਣ ਅਤੇ ਕਾਜ਼ੀ ਈਰਖਾ ਵਿਚ ਸੜਨ ਲਗ ਪਏ। ਉਹ ਉਨ੍ਹਾਂ ਦੀ ਹੇਠੀ ਦੀਆਂ ਤਰਕੀਬਾਂ ਸੋਚਦੇ ਹੀ ਰਹਿੰਦੇ ਸਨ। ਇਸੇ ਸਮੇਂ ਕਾਸ਼ੀ ਵਿਚ ਸਿਕੰਦਰ ਸ਼ਾਹ ਦਾ ਆਉਣਾ ਹੋਇਆ, ਜਿਹੜਾ ਲੋਧੀ ਵੰਸ ਵਿਚੋਂ ਸੀ ਅਤੇ ਜਿਹੜਾ ਉਸ ਵੇਲੇ ਦਿੱਲੀ ਦੇ ਤਖ਼ਤ ਉਤੇ ਸੀ। ਬਾਦਸ਼ਾਹ ਨੂੰ ਕੁਝ ਚਿਰ ਤੋਂ ਦਾਹ ਰੋਗ ਬਹੁਤ ਦੁਖ ਦੇ ਰਿਹਾ ਸੀ। ਉਸ ਦੇ ਸਰੀਰ ਵਿਚ ਗਰਮੀ ਉਠਦੀ ਸੀ, ਜਿਸ ਨਾਲ ਉਹ ਦਿਨੇ ਰਾਤ ਬੇਚੈਨ ਰਿਹਾ ਕਰਦਾ ਸੀ। ਸਾਰੇ ਹਕੀਮ ਤੇ ਵੈਦ ਉਸ ਦਾ ਇਲਾਜ ਕਰ ਚੁਕੇ ਸਨ, ਪਰ ਹੁਣ ਤਕ ਉਸ ਦੀ ਬੀਮਾਰੀ ਵਿਚ ਰੱਤੀ ਭਰ ਵੀ

ਫ਼ਰਕ ਨਹੀਂ ਸੀ ਪਿਆ। ਕਹਿੰਦੇ ਹਨ ਕਿ ਲੋਕਾਂ ਨੇ ਉਸ ਨੂੰ ਸਵਾਮੀ ਰਾਮਾਨੰਦ ਅਤੇ ਕਬੀਰ ਸਾਹਿਬ ਦੀਆਂ ਅਚਰਜ ਕਰਾਮਾਤਾਂ ਬਾਰੇ ਦਸਿਆ ਹੋਇਆ ਸੀ, ਇਸੇ ਲਈ ਉਹ ਕਾਸ਼ੀ ਆਇਆ ਸੀ। ਕਾਸ਼ੀ ਪਹੁੰਚ ਕੇ ਉਹ ਸਵਾਮੀ ਰਾਮਾਨੰਦ ਦੇ ਦਰਸ਼ਨ ਕਰਨ ਗਿਆ, ਪਰ ਸਵਾਮੀ ਜੀ ਦਾ ਨੇਮ ਸੀ ਕਿ ਉਹ ਮਲੇਛਾਂ ਦਾ ਮੂੰਹ ਕਦੇ ਨਹੀਂ ਸੀ ਵੇਖਦੇ ਅਤੇ ਨਾ ਉਨ੍ਹਾਂ ਨੂੰ ਦਰਸ਼ਨ ਹੀ ਦੇਂਦੇ ਸਨ। ਇਸੇ ਲਈ ਉਹ ਆਪਣੇ ਚਾਰੇ ਪਾਸੇ ਪਰਦਾ ਕਰਵਾਈ ਰਖਦੇ ਸਨ। ਉਥੋਂ ਨਿਰਾਸ਼ ਹੋ ਕੇ ਉਹ ਕਬੀਰ ਸਾਹਿਬ ਕੋਲ ਗਿਆ। ਕਬੀਰ ਸਾਹਿਬ ਦੇ ਦਰਸ਼ਨ ਕਰਦਿਆਂ ਹੀ, ਉਸ ਦਾ ਦਾਹ ਰੋਗ ਦੂਰ ਹੋ ਗਿਆ। ਇਸ ਉਤੇ ਉਹ ਉਨ੍ਹਾਂ ਦਾ ਸਦਾ ਲਈ ਮੁਰੀਦ ਹੋ ਗਿਆ ਅਤੇ ਉਨ੍ਹਾਂ ਦੇ ਚਰਨਾਂ ਉਤੇ ਢਹਿ ਪਿਆ। ਕਬੀਰ ਜੀ ਦੇ ਕਹਿਣ ਉਤੇ ਉਹ ਫਿਰ ਸਵਾਮੀ ਰਾਮਾਨੰਦ ਜੀ ਦੇ ਦਰਸ਼ਨਾਂ ਨੂੰ ਗਿਆ ਅਤੇ ਕਬੀਰ ਸਾਹਿਬ ਦੇ ਕਹਿਣ ਉਤੇ ਹੀ ਸਵਾਮੀ ਜੀ ਨੇ ਉਸ ਨੂੰ ਦਰਸ਼ਨ ਦਿਤੇ। ਇਸ ਘਟਨਾ ਪਿਛੋਂ, ਬਾਦਸ਼ਾਹ ਕਬੀਰ ਸਾਹਿਬ ਦਾ ਬਹੁਤ ਆਦਰ ਕਰਨ ਲੱਗ ਪਿਆ, ਜਿਸ ਨੂੰ ਵੇਖ ਕੇ ਉਸ ਦਾ ਪੀਰ ਅਰਥਾਤ ਗੁਰੂ ਸ਼ੇਖ ਤੱਕੀ ਈਰਖਾ ਵਿਚ ਸੜ ਗਿਆ। ਉਸ ਨੇ ਸੋਚਿਆ ਕਿ ਬਾਦਸ਼ਾਹ ਨੇ ਜੇ ਇਸ ਹਿੰਦੂ ਫ਼ਕੀਰ ਨੂੰ ਹੀ ਕਿਤੇ ਆਪਣਾ ਗੁਰੂ ਮਨ ਲਿਆ, ਤਾਂ ਇਕ ਮਿਆਨ ਵਿਚ ਦੋ ਤਲਵਾਰਾਂ ਕਿਵੇਂ ਰਹਿਣਗੀਆਂ ? ਇਹ ਖ਼ਿਆਲ ਕਰਕੇ ਉਹ ਕਬੀਰ ਦਾ ਮੂਲੋਂ ਹੀ ਸਫ਼ਾਇਆ ਕਰਨ ਦੇ ਉਪਾ ਸੋਚਣ ਲਗਾ। ਉਸੇ ਵੇਲੇ ਕਾਸ਼ੀ ਦੇ ਕਾਜ਼ੀ, ਮੌਲਵੀ, ਫ਼ਕੀਰ ਆਦਿ ਮਿਲ ਕੇ ਕਬੀਰ ਜੀ ਦੀ ਸ਼ਕਾਇਤ ਕਰਨ ਸ਼ੇਖ ਤੱਕੀ ਕੋਲ ਪਹੁੰਚੇ।

ਅਨੰਤਦਾਸ ਨੇ ਆਪਣੀ ਪੁਸਤਕ "ਪਰਚਾਈ" ਵਿਚ ਬਾਦਸ਼ਾਹ ਸਿਕੰਦਰ ਦੇ ਕਾਸ਼ੀ ਵਿਚ ਆਉਣ ਦੀ ਗੱਲ ਤਾਂ ਲਿਖੀ ਹੈ, ਪਰ ਨਾ ਤੇ ਉਥੇ ਉਸ ਨੇ ਬਾਦਸ਼ਾਹ ਦੇ ਰੋਗ ਦਾ ਵਰਨਣ ਕੀਤਾ ਹੈ ਅਤੇ ਨਾ ਹੀ ਉਸ ਨਾਲ ਸ਼ੇਖ ਤੱਕੀ ਦਾ ਹੀ ਕੋਈ ਜ਼ਿਕਰ ਕੀਤਾ ਹੈ। ਉਨ੍ਹਾਂ ਨੇ ਇਹ ਦਸਿਆ ਹੈ ਕਿ ਸਿਕੰਦਰ ਸ਼ਾਹ ਦੇ ਆਉਂਦਿਆਂ ਹੀ ਕਾਜ਼ੀ, ਮੁੱਲਾਂ ਬ੍ਰਾਹਮਣ ਅਤੇ ਬਾਣੀਏ ਸਭ ਕਬੀਰ ਦੀ ਸ਼ਕਾਇਤ ਲਈ ਬਾਦਸ਼ਾਹ ਕੋਲ ਗਏ ਅਤੇ

ਬੋਲੇ, "ਐ ਬਾਦਸ਼ਾਹ, ਤੁਸੀਂ ਮਹਾਨ ਹੋ, ਸਾਡਾ ਦੁਖ ਦੂਰ ਕਰੋ, ਇਕ ਜੁਲਾਹੇ ਨੇ ਬੜਾ ਤੂਫ਼ਾਨ ਖੜਾ ਕੀਤਾ ਹੋਇਆ ਹੈ। ਉਸ ਨੇ ਮੁਸਲਮਾਨਾਂ ਦੀ ਰਹੁ-ਰੀਤ ਛੱਡ ਦਿੱਤੀ ਹੋਈ ਹੈ ਅਤੇ ਹਿੰਦੂ ਧਰਮ ਦੀ ਨਿੰਦਾ ਵੀ ਕਰਦਾ ਹੈ। ਉਹ ਤੀਰਥਾਂ ਅਤੇ ਵੇਦਾਂ ਦੀ ਭੰਡੀ ਕਰਦਾ ਹੈ, ਸ਼ੰਕਰ, ਸ਼ਾਰਦਾ ਅਤੇ ਗਣੇਸ਼ ਦੀ ਨਿੰਦਾ ਕਰਦਾ ਹੈ। ਬ੍ਰਾਹਮਣਾਂ ਅਤੇ ਏਕਾਦਸ਼ੀ ਵਰਤ ਆਦਿ ਦੀ ਨਿਖੇਧੀ ਕਰਦਾ ਹੈ। ਤੁਰਕ ਅਤੇ ਹਿੰਦੂ ਦੋਹਾਂ ਤੋਂ ਅੱਡ ਹੋ ਕੇ, ਉਸ ਨੇ ਆਪਣੀ ਨਿਰਾਲੀ ਰੀਤ ਚਲਾਈ ਹੈ। ਉਹ ਆਪ ਰੱਬ ਹੋਣ ਦਾ ਦਾਅਵਾ ਕਰਦਾ ਹੈ। ਇਹ ਜੁਲਾਹਾ ਜਦ ਤਕ ਕਾਂਸ਼ੀ ਵਿੱਚ ਰਹੇਗਾ, ਉਦੋਂ ਤਕ ਨਾ ਕੋਈ ਕਾਜ਼ੀ ਨੂੰ ਪੁੱਛੇਗਾ ਨਾ ਪੰਡਤ ਨੂੰ। ਇਸ ਲਈ ਤੁਸੀਂ ਉਸ ਨੂੰ ਸ਼ਹਿਰ ਤੋਂ ਬਾਹਰ ਕਢ ਦਿਓ। ਤੁਸੀਂ ਹੀ ਸਾਡੇ ਮਾਤਾ ਪਿਤਾ ਹੋ, ਇਸ ਲਈ ਤੁਸੀਂ ਸਾਡੀ ਰੱਖਿਆ ਕਰੋ।" ਬਾਦਸ਼ਾਹ ਨੇ ਤੁਰੰਤ ਦੋ ਚੋਬਦਾਰ ਭੇਜ ਕੇ ਕਬੀਰ ਨੂੰ ਸਦ ਘਲਿਆ! ਕਾਜ਼ੀ ਨੇ ਕਬੀਰ ਸਾਹਿਬ ਨੂੰ ਸਲਾਮ ਕਰਨ ਲਈ ਕਿਹਾ ਪਰ ਕਬੀਰ ਨੇ ਸਲਾਮ ਨਾ ਕੀਤਾ। ਇਸ ਉਤੇ ਬਾਦਸ਼ਾਹ ਨੂੰ ਗ਼ੁੱਸਾ ਆਇਆ। ਉਸ ਨੇ ਪੁੱਛਿਆ, "ਕਿਉਂ ਉਏ ਜੁਲਾਹੇ, ਕਿਉਂ ਆਪਣਾ ਦੀਨ ਛਡ ਕੇ ਔਝੜ ਜਾ ਰਿਹਾ ਹੈਂ ?" ਕਬੀਰ ਨੇ ਬੜੇ ਠਰ੍ਹੰਮੇ ਨਾਲ ਉੱਤਰ ਦਿਤਾ, "ਮੈਂ ਹਿੰਦੂਆਂ ਤੇ ਤੁਰਕਾਂ ਤੋਂ ਕੁਝ ਲੈਣਾ ਦੇਣਾ ਨਹੀਂ। ਗੁਰੂ ਦੇ ਪ੍ਰਤਾਪ ਨਾਲ ਰਾਮ ਦੀ ਭਗਤੀ ਕਰਦਾ ਹਾਂ, ਉਸੇ ਦੇ ਗੁਣ ਗਾਉਂਦਾ ਹਾਂ। ਰਾਮ ਦੇ ਭਰੋਸੇ ਮੈਂ ਰਾਜਾ ਰੰਕ ਕਿਸੇ ਤੋਂ ਵੀ ਨਹੀਂ ਡਰਦਾ ਅਤੇ ਨਾ ਬਾਦਸ਼ਾਹ ਤੋਂ ਹੀ ਡਰਦਾ ਹਾਂ।"

ਕਾਜ਼ੀ ਨੇ ਫ਼ੈਸਲਾ ਦਿਤਾ ਕਿ, "ਇਸਲਾਮ ਦੀ ਨਿੰਦਾ ਕਰਨ ਕਰਕੇ ਕਬੀਰ ਕਾਫ਼ਰ ਹੈ। ਉਸ ਦੀ ਮਾਲਾ ਖੋਹ ਕੇ ਅਤੇ ਤਿਲਕ ਮੇਟ ਕੇ ਉਸ ਨੂੰ ਪੱਥਰਾਂ ਨਾਲ ਮਾਰ ਸੁਟੋ।"

ਕਬੀਰ ਨੇ ਕਿਹਾ, "ਕਾਫ਼ਰ ਤੂੰ ਏਂ। ਕਿਸ ਕਤੇਬ ਵਿਚ ਗਊ ਬਧ ਕਰਨ ਬੱਕਰਾ ਅਤੇ ਮੁਰਗ਼ਾ ਕੱਟਣ ਦੀ ਆਗਿਆ ਦਿੱਤੀ ਗਈ ਹੈ। ਜੀਵ-ਹੱਤਿਆ ਦਾ ਡੰਡ ਜਮਰਾਂਜ ਹਤਿਆਰੇ ਦੀ ਛਾਤੀ ਤੁੜਵਾ ਕੇ ਦੇਂਦਾ ਹੈ। ਮੈਨੂੰ ਰਾਮ ਨਾਮ ਉਤੇ ਪੂਰਾ ਭਰੋਸਾ ਹੈ ਅਤੇ ਮੈਨੂੰ ਕਿਸੇ ਦਾ

ਡਰ ਨਹੀਂ ।"

ਏਨੀਂ ਗੱਲ ਸੁਣਦਿਆਂ ਹੀ ਬਾਦਸ਼ਾਹ ਸ਼ੇਰ ਵਾਂਗ ਗਰਜ ਉਠਿਆ ਅਤੇ ਉਸ ਨੇ ਕਬੀਰ ਸਾਹਿਬ ਦੇ ਹਥ ਪੈਰ ਸੰਗਲ ਨਾਲ ਬੰਨ੍ਹ ਕੇ ਉਨ੍ਹਾਂ ਨੂੰ ਗੰਗਾ ਵਿਚ ਸੁਟ ਦੇਣ ਦਾ ਹੁਕਮ ਦਿਤਾ। ਜੱਲਾਦ ਨੇ ਇਸ ਤਰ੍ਹਾਂ ਹੀ ਕੀਤਾ। ਪਰ ਕਬੀਰ ਦਾਸ ਨੇ ਆਪਣੇ ਕਰਤਾ ਨੂੰ ਯਾਦ ਕੀਤਾ ਜਿਸ ਦੀ ਕਰਨੀ ਇਹ ਹੋਈ ਕਿ ਕਬੀਰ ਜੀ ਦੇ ਸੰਗਲ ਟੁਟ ਗਏ ਅਤੇ ਉਹ ਪਾਣੀ ਉਤੇ ਇਸ ਤਰ੍ਹਾਂ ਬੈਠ ਗਏ, ਜਿਵੇਂ ਕੋਈ ਚੌਕੀ ਉਤੇ ਬੈਠਿਆ ਹੁੰਦਾ ਹੈ।

ਕੁਝ ਗ੍ਰੰਥਾਂ ਵਿਚ ਇਹ ਵੀ ਜ਼ਿਕਰ ਆਉਂਦਾ ਹੈ ਕਿ ਬਾਦਸ਼ਾਹ ਨੇ ਕਬੀਰ ਸਾਹਿਬ ਦੀ ਪਰੀਖਿਆ ਲੈਣ ਲਈ ਇਕ ਗਊ ਨੂੰ ਮਰਵਾ ਦਿਤਾ ਅਤੇ ਕਬੀਰ ਸਾਹਿਬ ਨੂੰ ਕਿਹਾ, "ਜੇਕਰ ਤੂੰ ਰੱਬ ਦੇ ਬਰਾਬਰ ਹੈਂ ਤਾਂ ਇਸ ਗਊ ਨੂੰ ਸੁਰਜੀਤ ਕਰ ਦੇ।" ਕਬੀਰ ਸਾਹਿਬ ਦੇ ਹਥ ਛੁਹਾਂਦਿਆਂ ਹੀ ਗਊ ਜੀਉ ਪਈ। ਪਰ ਇਸੇ ਤਰ੍ਹਾਂ ਦੀ ਕਥਾ ਨਾਮਦੇਵ ਜੀ ਬਾਰੇ ਵੀ ਪ੍ਰਸਿੱਧ ਹੈ। ਹੋ ਸਕਦਾ ਹੈ ਕਿਤੇ ਇਹੋ ਕਥਾ ਲੋਕਾਂ ਨੇ ਕਬੀਰ ਸਾਹਿਬ ਦੀ ਜੀਵਨੀ ਨਾਲ ਵੀ ਜੋੜ ਦਿਤੀ ਹੋਵੇ।

ਜਦ ਕਬੀਰ ਸਾਹਿਬ ਪਾਣੀ ਵਿਚ ਨਾ ਡੁੱਬੇ ਤਾਂ ਲੋਕਾਂ ਨੇ ਸ਼ਕਾਇਤ ਕੀਤੀ ਕਿ ਉਹ ਕੋਈ ਜਾਦੂ ਟੂਣਾ ਜਾਣਦੇ ਹਨ ਜਾਂ ਉਨ੍ਹਾਂ ਵਿਚ ਕਿਸੇ ਜੰਤਰ-ਮੰਤਰ ਦੀ ਸ਼ਕਤੀ ਹੈ। ਦੂਜੀ ਵਾਰ ਕਬੀਰ ਸਾਹਿਬ ਦੇ ਹਥ ਪੈਰ ਬੰਨ੍ਹ ਕੇ ਉਨ੍ਹਾਂ ਨੂੰ ਇਕ ਘਰ ਵਿਚ ਸੁਟ ਦਿਤਾ ਗਿਆ ਅਤੇ ਉਸ ਦੇ ਚਾਰੇ ਪਾਸੇ ਅੱਗ ਲਾ ਦਿੱਤੀ ਗਈ। ਭਗਵਾਨ ਨੇ ਉਥੇ ਵੀ ਉਨ੍ਹਾਂ ਦੀ ਰੱਖਿਆ ਕੀਤੀ। ਮਕਾਨ ਸੜ ਕੇ ਸੁਆਹ ਹੋਇਆ ਅਤੇ ਸੁਆਹ ਵੀ ਉਥੋਂ ਉਡ ਗਈ, ਪਰ ਕਬੀਰ ਸਾਹਿਬ ਦਾ ਵਾਲ ਵੀ ਵਿੰਗਾ ਨਾ ਹੋਇਆ। ਕਬੀਰ ਨੂੰ ਪ੍ਰਹਿਲਾਦ ਦੇ ਜੋੜ ਦਾ ਭਗਤ ਮੰਨਿਆ ਜਾਂਦਾ ਹੈ। ਪ੍ਰਹਿਲਾਦ ਨੂੰ ਮਾਰਨ ਲਈ ਹੋਲਕਾ ਸਾੜੀ ਗਈ ਸੀ, ਇਸੇ ਲਈ ਸ਼ਾਇਦ ਕਬੀਰ ਸਾਹਿਬ ਦੀ ਵੀ ਇਹੋ ਜਿਹੀ ਪਰੀਖਿਆ ਲਈ ਗਈ ਜਿਸ ਵਿਚ ਆਪ ਖ਼ਰੇ ਨਿਕਲੇ।

ਸਿਕੰਦਰ ਨੇ ਸੋਚਿਆ ਕਿ ਜ਼ਰੂਰ ਇਹ ਜੁਲਾਹਾ ਕੋਈ ਜੰਤਰ-ਮੰਤਰ ਜਾਣਦਾ ਹੈ। ਇਸ ਲਈ ਹੁਣ ਉਸ ਨੇ ਉਨ੍ਹਾਂ ਦੇ ਹਥ ਪੈਰ ਬੰਨ੍ਹਾ ਕੇ ਮਸਤ ਹਾਥੀ

ਅਗੇ ਸੁਟਵਾ ਦਿੱਤਾ। ਉਹ ਹਾਥੀ ਅਜਿਹਾ ਸੀ ਕਿ ਆਪਣੇ ਪਰਛਾਵੇਂ ਨੂੰ ਹੀ ਕੋਈ ਹੋਰ ਜਾਨਵਰ ਸਮਝ ਕੇ ਕੁਚਲਣ ਲਗ ਪੈਂਦਾ ਸੀ। ਮਹਾਵਤ ਨੂੰ ਤਾਂ ਉਹ ਕੁਝ ਗਿਣਦਾ ਹੀ ਨਹੀਂ ਸੀ। ਲੜਾਈ ਵਿਚ ਉਸ ਨੇ ਵੱਡੇ-ਵੱਡੇ ਬਹਾਦਰ ਕੁਚਲ ਦਿਤੇ ਹੋਏ ਸਨ ਅਤੇ ਉਸ ਦਾ ਨਾਂ 'ਰਣਜੀਤ' ਰਖ ਦਿਤਾ ਗਿਆ ਸੀ। ਅਜਿਹਾ ਭੂਤਰਿਆ ਹੋਇਆ ਹਾਥੀ, ਕਬੀਰ ਸਾਹਿਬ ਲਈ ਛਡ ਦਿਤਾ ਗਿਆ। ਹਾਥੀ ਦੇ ਡਰ ਦੇ ਮਾਰੇ ਲੋਕ ਦੂਰ ਦੂਰ ਭਜ ਗਏ। ਪਰ ਇਕ ਅਜਿਹਾ ਅਚੰਭਾ ਹੋਇਆ ਕਿ ਕਬੀਰ ਸਾਹਿਬ ਦੇ ਕੋਲ ਜਾ ਕੇ ਹਾਥੀ ਇਕ ਦਮ ਰੁਕ ਗਿਆ ਅਤੇ ਫਿਰ ਡਰ ਕੇ ਭਜ ਗਿਆ। ਅਸਲ ਵਿਚ ਕਬੀਰ ਸਾਹਿਬ ਦੀ ਥਾਂ ਉਸ ਨੂੰ ਇਕ ਸ਼ੇਰ ਦਿਖਾਈ ਦਿਤਾ ਸੀ। ਕਬੀਰ ਦਾਸ ਨੇ ਤਿੰਨਾਂ ਲੋਕਾਂ ਦੇ ਮਾਲਕ ਰਾਮ ਦੀ ਸ਼ਰਨ ਲਈ ਅਤੇ ਰਾਮ ਨੇ ਮਸਤ ਹਾਥੀ ਤੋਂ ਵੀ ਉਨ੍ਹਾਂ ਦੀ ਰੱਖਿਆ ਕੀਤੀ।

ਕਹਿੰਦੇ ਹਨ, ਸ਼ੇਖ ਤੱਕੀ ਅਤੇ ਬਾਦਸ਼ਾਹ ਸਿਕੰਦਰ ਨੇ ਕਬੀਰ ਸਾਹਿਬ ਦੀ ਬਵੰਜਾ ਵੇਰ, ਇਸੇ ਤਰ੍ਹਾਂ ਪਰੀਖਿਆ ਲਈ, ਪਰ ਜਦੋਂ ਉਹ ਹਰ ਇਕ ਪਰੀਖਿਆ ਵਿਚੋਂ ਸਾਬਤ ਨਿਕਲੇ ਤਾਂ ਉਨ੍ਹਾਂ ਆਪਣੀ ਹਾਰ ਮੰਨ ਲਈ ਅਤੇ ਹਥ ਜੋੜ ਕੇ ਕਬੀਰ ਸਾਹਿਬ ਤੋਂ ਮਾਫ਼ੀ ਮੰਗੀ।

ਸੰਤ ਸਮਾਜ ਵਿਚ ਬਹੁਤ ਪੁਰਾਣੇ ਸਮੇਂ ਤੋਂ ਇਹ ਵਿਸ਼ਵਾਸ ਕੀਤਾ ਜਾਂਦਾ ਰਿਹਾ ਹੈ ਕਿ ਕਬੀਰ ਸਾਹਿਬ ਸਿਕੰਦਰ ਲੋਧੀ ਦੇ ਸਮੇਂ ਹੋਏ ਸਨ ਅਤੇ ਉਨ੍ਹਾਂ ਦੋਹਾਂ ਵਿਚ ਮੁਲਾਕਾਤ ਵੀ ਹੋਈ ਸੀ। ਏਨਾ ਹੀ ਨਹੀਂ, ਉਪਰ ਵਰਣਤ ਸਜ਼ਾਵਾਂ ਵਿਚੋਂ ਘਟੋ ਘਟ ਤਿੰਨ ਦੀ ਚਰਚਾ ਸਾਰਿਆਂ ਨੇ ਹੀ ਕੀਤੀ ਹੈ — ਪਾਣੀ ਵਿਚ ਡੋਬਣ ਦੀ, ਸੜਦੀ ਅੱਗ ਵਿਚ ਸੁਟਵਾਣ ਦੀ ਅਤੇ ਹਾਥੀ ਤੋਂ ਕੁਚਲਵਾਣ ਦੀ। ਪ੍ਰਿਯਾਦਾਸ ਜੀ ਨੇ ਭਗਤਮਾਲ ਦੇ ਟੀਕੇ ਵਿਚ ਇਨ੍ਹਾਂ ਘਟਨਾਵਾਂ ਦਾ ਵਰਨਣ ਇਸ ਤਰ੍ਹਾਂ ਕੀਤਾ ਹੈ:

ਦੇਖਿ ਕੇ ਪ੍ਰਭਾਵ ਫੇਰਿ ਉਪਜਯੋ ਅਭਾਵ ਦ੍ਵਿਜ।
ਆਯੋ ਬਾਦਸ਼ਾਹ ਜੁ ਸਿਕੰਦਰ ਸੋ ਨਾਵ ਹੈ।
ਵਿਮੁਖੁ ਸਮੂਹ ਸੰਗ ਮਾਤਾ ਹੂ ਮਿਲਾਈ ਲਈ।
ਆਇ ਕੇ ਪੁਕਾਰੇਂ ਜੁ ਦੁਖਾਯੋ ਸਭ ਗਾਂਵ ਹੈ।

ਲਾਓ ਰੇ ਪਕਰਿ ਵਾਕੋ ਦੇਖੋਂ ਰੇ ਮਕਰ ਕੈਸੋ।
ਅਕਰ ਮਿਟਾਉ ਗਾਢੇ ਜਾਕਰ ਤਨਾਵ ਹੈ॥
ਆਕਿ ਠਾਢੇ ਕਿਯੇ ਕਾਜੀ ਕਹਤ ਸਲਾਮ ਕਰੋ॥
ਜਾਨੇ ਨ ਸਲਾਮ ਜਾਮੈਂ ਰਾਮ ਗਾਢੇ ਪਾਵ ਹੈ॥

ਇਸ ਤੋਂ ਪਿਛੋਂ ਉਕਤ ਤਿੰਨਾਂ ਸਜ਼ਾਵਾਂ ਦਾ ਵਰਣਨ ਹੈ। ਸੰਤ ਦਾਦੂ ਦਯਾਲ ਦੇ ਚੇਲੇ ਰੱਜਬਜੀ ਨੇ ਵੀ ਕਿਹਾ ਹੈ :

ਜਨ ਕਬੀਰ ਜੜਿ ਜੰਜੀਰ ਬੋਰੇ ਜਲ ਮਾਹੀ।
ਅਗਿਨ ਨੀਰ ਗਜ ਤ੍ਰਾਸ ਰਾਖੇ ਕਿਧੋਂ ਨਾਹੀਂ॥

ਏਸੇ ਤਰ੍ਹਾਂ ਗ਼ਰੀਬ ਦਾਸ ਸਾਹਿਬ (ਛੁਡਾਨੀ, ਜ਼ਿਲਾ ਰੋਹਤਕ ਵਾਲੇ) ਨੇ ਵੀ ਆਪਣੇ 'ਗ੍ਰੰਥ' ਵਿਚ ਇਨ੍ਹਾਂ ਦਾ ਜ਼ਿਕਰ ਕੀਤਾ ਹੈ। ਸਭ ਤੋਂ ਵਡੀ ਗੱਲ ਹੈ ਕਿ ਖ਼ੁਦ ਕਬੀਰ ਸਾਹਿਬ ਦੇ ਹੀ ਦੋ ਪਦ ਅਜਿਹੇ ਮਿਲਦੇ ਹਨ, ਜਿਨ੍ਹਾਂ ਵਿਚ ਗੰਗਾ ਡਬੋਏ ਜਾਣ ਅਤੇ ਹਾਥੀ ਥਲੇ ਕੁਚਲਵਾਏ ਜਾਣ ਦਾ ਵਰਨਣ ਆਉਂਦਾ ਹੈ। ਇਹ ਇਸ ਪ੍ਰਕਾਰ ਹਨ :

ਗੰਗਾ ਵਿਚ ਸੁਟੇ ਜਾਣਾ—

ਮਨ ਨ ਡਿਗੈ ਤਨੁ ਕਾਹੇ ਕਉ ਡਰਾਇ।
ਚਰਨ ਕਮਲ ਚਿਤੁ ਰਹਯੋ ਸਮਾਇ॥
ਗੰਗ ਗੁਸਾਇਨਿ ਗਹਿਰ ਗੰਭੀਰ।
ਜੰਜੀਰ ਬਾਂਧਿ ਕਰਿ ਖਰੇ ਕਬੀਰ॥
ਗੰਗਾ ਕੀ ਲਹਰਿ ਮੇਰੀ ਟੂਟੀ ਜੰਜੀਰ।
ਮ੍ਰਿਗਛਾਲਾ ਪਰ ਬੈਠੇ ਕਬੀਰ॥
ਕਹੇ ਕਬੀਰ ਕੋਈ ਸੰਗ ਨ ਸਾਥ।
ਜਲ ਥਲ ਮੇਂ ਰਾਖੇ ਰਘੁਨਾਥ॥

ਹਾਥੀ ਅਗੇ ਸੁਟੇ ਜਾਣਾ—

ਅਹਿ ਮੇ. ਠਾਕੁ ਤੁਮ੍ਹਰਾ ਜੋਰ।
ਕਾਜੀ ਬਕਿਬੋ ਹਸਤੀ ਤੋਰ॥
ਭੁਜਾ ਬਾਂਧਿ ਮਿਲਾ ਕਰ ਡਾਰਯੋ।

ਹਸਤੀ ਕਪਿ ਮੂੰਢ ਮਹਿੱ ਮਾਰਯੋ ॥
ਭਾਗਯੋ ਹਸਤੀ ਚੀਸਾ ਮਾਰੀ ।
ਯਾ ਮੂਰਤਿ ਕੋ ਹੌਂ ਬਲਿਹਾਰੀ ॥
ਰੇ ਮਹਾਵਤ ਤੁਝੁ ਡਾਰਉਂ ਕਾਇ ।
ਇਸਹਿਂ ਤੁਰਾਵਹੁ ਬਾਲਹੂ ਸਾਂਟਿ ॥
ਹਸਤੀ ਨ ਤੋਰੇ ਧਰੇ ਧਿਯਾਨ ।
ਵਾਕੇ ਹਿਰਦੈ ਬਸੈ ਭਗਵਾਨ ।'
ਕਯਾ ਅਪ੍ਰਾਧ ਸੰਤ ਹੇ ਕੀਨਹਾਂ ।
ਬਾਂਧਿ ਪੋਟਿ ਕੁੰਜਰ ਕੋ ਦੀਨਹਾਂ ॥
ਕੁੰਜਰ ਪੋਟ ਬਹੁ ਬੰਦਨ ਕਰੈ ।
ਅਜਹੂੰ ਨ ਸੂਝੇ ਕਾਜੀ ਅੰਧਰੈ ॥
ਤੀਨਿ ਬੇਰ ਪਤਿਆਰਾ ਲੀਨਹਾਂ ।
ਮਨ ਕਠੋਰ ਅਜਹੂੰ ਨ ਪਤੀਨਾ ॥
ਕਹੇ ਕਬੀਰ ਹਮਰਾ ਗੋਬਿੰਦ ।
ਚਉਥੇ ਪਦ ਮਹਿ ਜਨ ਕੀ ਜਿੰਦ ॥

ਇਕ ਤੀਜੇ ਪਦ ਵਿਚ ਅੱਗ ਵਿਚ ਸਾੜੇ ਜਾਣ ਦਾ ਇਸ਼ਾਰਾ ਵੀ ਮਿਲਦਾ ਹੈ :

ਰਾਮ ਜਪਤ ਤਨੁ ਜਰਿਕਿਨ ਜਾਇ ।
ਰਾਮ ਨਾਮ ਚਿਤੁ ਰਹਯੋ ਸਮਾਇ ।
ਆਪਹਿ ਪਾਵਕ ਆਪਹਿ ਪਵਨਾ ।
ਜਾਰੇ ਖਸਮ ਤੇ ਰਾਖੇ ਕਵਨਾ ॥
ਕਾਕੋ ਜਰੇ ਕਾਹਿ ਹੋਇ ਹਾਨਿ ।
ਨਟਬਿਧਿ ਖੇਲੇ ਸਾਰੰਗਪਾਨਿ ॥
ਕਹੈ ਕਬੀਰ ਅਖੁਰ ਦੋਇ ਭਾਖਿ ।
ਹੋਇਗਾ ਖਸਮ ਤ ਲਏਗਾ ਰਾਖਿ ॥

ਇਕ ਖ਼ਾਸ ਗੱਲ ਇਹ ਹੈ ਕਿ ਇਹ ਪਦ ਇਤਨੀਆਂ ਪੁਰਾਣੀਆਂ

ਪੋਥੀਆਂ ਵਿਚ ਮਿਲਦੇ ਹਨ ਅਤੇ ਅਜਿਹੇ ਹਨ ਕਿ ਇਨ੍ਹਾਂ ਨੂੰ ਕਬੀਰ ਦੇ ਅਸਲੀ ਪਦ ਮੰਨਣ ਤੋਂ ਨਾਂਹ ਵੀ ਨਹੀਂ ਕੀਤੀ ਜਾ ਸਕਦੀ । ਇਸ ਲਈ ਇਨ੍ਹਾਂ ਤਿੰਨਾਂ ਘਟਨਾਵਾਂ ਵਿਚ ਕਾਫ਼ੀ ਸਚਾਈ ਜਾਪਦੀ ਹੈ। ਵਿਚਕਾਰਲੇ ਪਦ ਵਿਚ "ਤੀਨ ਬੇਰ ਪਤਿਆਰਾ ਲੀਨਹਾਂ" ਤੋਂ ਅਜਿਹਾ ਸਾਫ਼ ਪਤਾ ਲਗਦਾ ਹੈ ਕਿ ਕਬੀਰ ਸਾਹਿਬ ਦੀਆਂ ਤਿੰਨ ਕਠਨ ਪ੍ਰੀਖਿਆਵਾਂ ਜ਼ਰੂਰ ਲਈਆਂ ਗਈਆਂ ਸਨ । ਸਾਨੂੰ ਤੇ ਇੰਜ ਲਗਦਾ ਹੈ ਕਿ ਕਬੀਰ ਸਾਹਿਬ ਇਸੇ ਕਸੌਟੀ ਉਤੇ ਪੂਰੇ ਉਤਰਨ ਪਿਛੋਂ ਹੀ, ਭਾਰਤ ਭਰ ਵਿਚ ਪ੍ਰਸਿਧ ਹੋਏ ਅਤੇ ਉਨ੍ਹਾਂ ਦਾ ਪ੍ਰਭਾਵ ਉਨ੍ਹਾਂ ਤੋਂ ਪਿਛੋਂ ਹੋਏ ਲਗ ਭਗ ਹਰ ਸੰਤ ਉਤੇ ਪਿਆ । ਕੇਵਲ ਕਥਨੀ ਨਾਲ ਹੀ ਕੋਈ ਆਦਮੀ, ਏਨਾ ਮਸ਼ਹੂਰ ਨਹੀਂ ਹੁੰਦਾ — ਕੁਝ ਕਰ ਵਖਾਉਣਾ ਵੀ ਜ਼ਰੂਰੀ ਹੁੰਦਾ ਹੈ । ਏਨਾ ਜ਼ਰੂਰ ਹੈ ਕਿ ਇਸ ਵੀਹਵੀਂ ਸਦੀ ਵਿਚ, ਇਨ੍ਹਾਂ ਘਟਨਾਵਾਂ ਉਤੇ ਵਿਸ਼ਵਾਸ ਕਰਨ ਵਾਲੇ ਬਹੁਤ ਘਟ ਲੋਕ ਹੋਣਗੇ। ਪਰ ਇਹ ਵੀ ਮੰਨਣਾ ਪੈਂਦਾ ਹੈ ਕਿ ਹੁਣ ਤਕ ਅਸੀਂ ਆਪਣੀ ਬਹੁਤ ਸਾਰੀ ਅਧਿਆਤਮਕ ਪੂੰਜੀ ਗੁਆ ਚੁਕੇ ਹਾਂ। ਕਬੀਰ ਸਾਹਿਬ ਮਹਾਨ ਯੋਗੀ ਅਤੇ ਸੰਤ ਸਨ । ਉਨ੍ਹਾਂ ਦੀ ਸਾਧਨਾ ਏਨੇ ਉਚ ਪੱਧਰ ਦੀ ਸੀ ਕਿ ਮਿੱਟੀ, ਪਾਣੀ, ਅੱਗ ਆਦਿ ਦਾ ਉਨ੍ਹਾਂ ਉਤੇ ਕੋਈ ਅਸਰ ਨ ਹੋਣਾ ਅਸੰਭਵ ਨਹੀਂ ਜਾਪਦਾ । ਅਜ ਵੀ ਪਤਾ ਨਹੀਂ ਕਿੰਨੇ ਮਹਾਤਮਾ ਸ਼ੇਰ-ਚੀਤਿਆਂ ਨਾਲ ਭਰੇ ਬੀਆਬਾਨ ਜੰਗਲਾਂ ਵਿਚ ਵਿਚਰਦੇ ਰਹਿੰਦੇ ਹਨ। ਉਨ੍ਹਾਂ ਦੀ ਕੌਣ ਰੱਖਿਆ ਕਰਦਾ ਹੈ ? ਇਸ ਲਈ ਕਬੀਰ ਵਰਗੇ ਸਮਦਰਸ਼ੀ ਮਹਾਤਮਾ ਲਈ ਇਹ ਗੱਲਾਂ ਅਨਹੋਣੀਆਂ ਨਹੀਂ ਮੰਨੀਆਂ ਜਾ ਸਕਦੀਆਂ ।

ਪਰ ਇਹ ਦਾਅਵੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਉਨ੍ਹਾਂ ਉਤੇ ਇਹ ਸਾਰੀਆਂ ਸਖ਼ਤੀਆਂ, ਸਿਕਦਰ ਲੋਧੀ ਨੇ ਹੀ ਕੀਤੀਆਂ ਸਨ । ਕਬੀਰ ਸਾਹਿਬ ਸਿਕੰਦਰ ਲੋਧੀ ਦੇ ਸਮੇਂ ਮੌਜੂਦ ਸਨ — ਅਜਿਹਾ ਮੰਨਣ ਵਿਚ ਵੀ ਕਾਫ਼ੀ ਅੜਿਚਨਾਂ ਹਨ। ਸਿਕੰਦਰ ਨੇ ਸੰ: ੧੫੪੫ ਤੋਂ ੧੫੭੫ ਤੱਕ ਰਾਜ ਕੀਤਾ ਅਤੇ ਇਤਿਹਾਸਕਾਰਾਂ ਦਾ ਇਹ ਵੀ ਕਹਿਣਾ ਹੈ ਕਿ ਉਹ ਸੰ: ੧੫੫੧ ਬਿਕਰਮੀ ਵਿਚ ਕਾਸ਼ੀ ਆਇਆ ਸੀ । ਜਿਵੇਂ ਅਸੀਂ ਅਗੇ ਚਲ ਕੇ ਵੇਖਾਂਗੇ, ਸ਼ਾਇਦ ਸੰ: ੧੫੫੧ ਤੋਂ ਬਹੁਤ ਪਹਿਲਾਂ ਸੰ: ੧੫੦੫ ਵਿਚ ਹੀ ਕਬੀਰ ਜੀ ਦੀ

ਸੰਸਾਰਕ ਲੀਲਾ ਸਮਾਪਤ ਹੋ ਚੁਕੀ ਸੀ। ਉਂਜ ਕੁਝ ਲੋਕ ਸੰ: ੧੫੭੫ ਵਿਚ ਵੀ ਕਬੀਰ ਜੀ ਦੀ ਮ੍ਰਿਤੂ ਹੋਈ ਮੰਨਦੇ ਹਨ, ਪਰ ਜੇ ਇਹ ਮੰਨ ਵੀ ਲਿਆ ਜਾਏ ਤਾਂ ਵੀ ਇਤਿਹਾਸ ਵਿਚ ਇਸ ਗੱਲ ਦੇ ਪ੍ਰਮਾਣ ਕਿਤੇ ਨਹੀਂ ਮਿਲਦੇ ਕਿ ਉਨ੍ਹਾਂ ਨਾਲ ਸਿਕੰਦਰ ਲੋਧੀ ਦੀ ਮੁਲਾਕਾਤ ਕਦੇ ਹੋਈ ਸੀ। ਲੋਧੀ ਹਿੰਦੂਆਂ ਉਤੇ ਅਤਿਆਚਾਰ ਕਰਨ ਲਈ ਮਸ਼ਹੂਰ ਸੀ। ਸ਼ਾਇਦ ਇਸੇ ਲਈ ਕਬੀਰ ਸਾਹਿਬ ਦੀ ਜੀਵਨੀ ਲਿਖਣ ਵਾਲੇ ਪੁਰਾਣੇ ਲੇਖਕਾਂ ਨੇ, ਇਨ੍ਹਾਂ ਅਤਿਆਚਾਰਾਂ ਦੀ ਜ਼ਿੰਮੇਵਾਰੀ ਉਸੇ ਦੇ ਮੱਥੇ ਮੜ੍ਹ ਦਿਤੀ ਹੋਵੇ। ਜਨਤਾ ਵਿਚ ਕੁਝ ਗੱਲਾਂ ਦਾ ਜੋੜ, ਬੜੇ ਅਜੀਬ ਢੰਗ ਨਾਲ ਮੇਲ ਦਿਤਾ ਜਾਂਦਾ ਹੈ। ਬਹੁਤ ਸਾਰੇ ਕਬੀਰ-ਪੰਥੀ ਗ੍ਰੰਥਾਂ ਵਿਚ ਤਾਂ ਸਿਕੰਦਰ ਲੋਧੀ ਨੂੰ ਸਿਕੰਦਰ ਮਹਾਨ ਵੀ ਸਮਝ ਲਿਆ ਗਿਆ ਹੈ। ਸਿਕੰਦਰ ਮਹਾਨ ਦਾ ਇਕ ਉਪਨਾਮ "ਜੁਲਕਰਨੈਨ" ਹੈ, ਜਿਸ ਦੇ ਅਰਥ ਲੋਕ ਵਖ ਵਖ ਕਰਿਆ ਕਰਦੇ ਹਨ। ਯੂਨਾਨੀ ਲੋਕ ਦੋ ਸਿਙਾਂ ਵਾਲਾ ਟੋਪ ਪਹਿਨਿਆ ਕਰਦੇ ਸਨ, ਇਸ ਲਈ ਕੁਝ ਲੋਕ ਇਸ ਦਾ ਅਰਥ "ਦੋ ਸਿਙਾਂ ਵਾਲਾ" ਕਰਦੇ ਹਨ। ਕੁਝ ਲੋਕ ਕਹਿੰਦੇ ਹਨ ਕਿ ਉਸ ਨੇ ਪੂਰਬ ਤੇ ਪੱਛਮ ਦੋਹਾਂ ਦਿਸ਼ਾਵਾਂ ਨੂੰ ਜਿੱਤ ਲਿਆ ਸੀ, ਇਸ ਲਈ ਉਸ ਦਾ ਇਹ ਨਾਂ ਪੈ ਗਿਆ ਅਤੇ ਕੁਝ ਲੋਕ ਉਸ ਨੂੰ ਦੋ ਤਾਰਿਆਂ ਵਾਲਾ ਜਾਂ ਭਾਗਾਂ ਵਾਲਾ ਮੰਨਦੇ ਹਨ। ਪਰ "ਕਮਾਲਬੋਧ" ਨਾਮੀ ਇਕ ਕਬੀਰ ਪੰਥੀ ਗ੍ਰੰਥ ਵਿਚ ਇਸ ਦਾ ਅਰਥ ਕੀਤਾ ਗਿਆ ਹੈ — "ਜੁਲਾਹੇ ਦਾ ਕੀਤਾ ਹੋਇਆ ਜਾਂ ਬਣਾਇਆ ਹੋਇਆ।" ਭਾਵ ਇਹ ਕਿ ਕਬੀਰ ਜੁਲਾਹੇ ਨੇ ਕਿਉਂਕਿ ਉਸ ਨੂੰ ਉਪਦੇਸ਼ ਦਿਤਾ ਸੀ ਇਸ ਲਈ ਉਹ "ਜੁਲਕਰਨੈਨ" ਹੋਇਆ :

ਭਯੇ ਮੁਰੀਦ ਜੁਲਹਾ ਕੇ ਆਈ।
ਤਬਹੀ ਜੁਲਕਰਨ ਨਾਮ ਧਰਾਈ॥

ਸਿਕੰਦਰ ਸ਼ਾਹ ਦੇ ਪ੍ਰਸੰਗ ਵਿਚ, ਜਿਸ ਸ਼ੇਖ ਤੱਕੀ ਦਾ ਵਰਨਣ ਆਉਂਦਾ ਹੈ, ਉਸ ਨੂੰ ਪਹਿਲੇ ਬਹੁਤ ਸਾਰੇ ਲੋਕ ਗ਼ਲਤੀ ਨਾਲ ਕਬੀਰ ਸਾਹਿਬ ਦਾ ਪੀਰ ਜਾਂ ਗੁਰੂ ਮੰਨਦੇ ਸਨ। ਇਸ ਦਾ ਆਰੰਭ ਸ਼ਾਇਦ ਮੌਲਾਨਾ ਗੁਲਾਮ 'ਸਰਵਰ' ਸਾਹਿਬ ਤੋਂ ਹੋਇਆ, ਜਿਨ੍ਹਾਂ ਨੇ ਆਪਣੀ ਕਿਤਾਬ "ਖ਼ਜ਼ੀਨਤੁਲ ਅਸਫੀਆ

ਵਿਚ ਇਕ ਥਾਂ ਲਿਖਿਆ ਕਿ "ਸ਼ੇਖ ਕਬੀਰ ਜੁਲਾਹਾ ਸ਼ੇਖ ਤੱਕੀ ਦੇ ਚੇਲੇ ਸਨ। ਉਹ ਪਹਿਲੇ ਆਦਮੀ ਸਨ, ਜਿਨ੍ਹਾਂ ਨੇ ਪਰਮਾਤਮਾ ਅਤੇ ਉਸ ਦੇ ਵਜੂਦ ਬਾਰੇ ਹਿੰਦੀ ਵਿਚ ਲਿਖਿਆ। ਧਾਰਮਕ ਸਹਿਨਸ਼ੀਲਤਾ ਦੇ ਕਾਰਨ ਹਿੰਦੂ ਤੇ ਮੁਸਲਮਾਨ ਦੋਹਾਂ ਨੇ ਉਨ੍ਹਾਂ ਨੂੰ ਆਪਣਾ ਆਗੂ ਮੰਨਿਆ। ਹਿੰਦੂਆਂ ਨੇ ਭਗਤ ਅਤੇ ਮੁਸਲਮਾਨਾਂ ਨੇ ਪੀਰ ਆਖਿਆ। ਉਨ੍ਹਾਂ ਦੀ ਮ੍ਰਿਤੂ ਸਨ ੧੫੯੪ ਈਸਵੀ ਸੰਮਤ ੧੬੫੧ ਬਿਕਰਮੀ ਵਿਚ ਹੋਈ ਅਤੇ ਉਨ੍ਹਾਂ ਦੇ ਪੀਰ ਸ਼ੇਖ ਤੱਕੀ ਸੰਨ ੧੫੭੫ ਈਸਵੀ (ਸੰਮਤ ੧੬੩੨ ਬਿਕਰਮੀ) ਵਿਚ ਮਰੇ।" ਇਨ੍ਹਾਂ ਗੱਲਾਂ ਤੋਂ ਪ੍ਰਗਟ ਹੈ ਕਿ 'ਸਰਵਰ' ਇਸੇ ਕਬੀਰ ਸਾਹਿਬ ਦਾ ਜ਼ਿਕਰ ਇਥੇ ਕਰ ਰਹੇ ਹਨ, ਪਰ ਉਨ੍ਹਾਂ ਨੇ ਉਨ੍ਹਾਂ ਦੇ ਮਰਨ ਦਾ, ਜੋ ਸਮਾ ਦਸਿਆ ਹੈ ਉਸ ਤੋਂ ਇੰਜ ਮਲੂਮ ਹੁੰਦਾ ਹੈ ਕਿ ਸ਼ੇਖ ਕਬੀਰ, ਕੋਈ ਬਾਅਦ ਦੇ ਸੂਫ਼ੀ ਸੰਤ ਸਨ, ਜਿਨ੍ਹਾਂ ਨੂੰ ਗ਼ਲਤੀ ਨਾਲ ਉਨ੍ਹਾਂ ਨੇ ਕਾਸ਼ੀ ਵਾਲੇ ਕਬੀਰ ਨਾਲ ਮਿਲਾ ਦਿੱਤਾ ਹੈ।

ਅਸਲ ਵਿਚ ਸ਼ੇਖ ਤੱਕੀ ਦੀ ਚਰਚਾ ਕਬੀਰ ਸਾਹਿਬ ਨਾਲ ਇਸ ਲਈ ਜੁੜ ਗਈ ਹੈ ਕਿ "ਕਬੀਰ ਬੀਜਕ" ਵਿਚ, ਜਿਸ ਨੂੰ ਕਬੀਰ ਪੰਥੀ ਕਬੀਰ ਸਾਹਿਬ ਦੀਆਂ ਬਾਣੀਆਂ ਦਾ ਅਸਲ ਗ੍ਰੰਥ, (ਗੁਟਕਾ) ਮੰਨਦੇ ਹਨ, ਦੋ ਥਾਵਾਂ ਉਤੇ ਉਨ੍ਹਾਂ ਦਾ ਨਾਂ ਦਾ ਆਉਂਦਾ ਹੈ। ਇਕ ਵਾਰ ਤਾਂ ਇਸ ਗ੍ਰੰਥ ਦੀ ੪੮ਵੀਂ ਰਮੈਣੀ ਵਿਚ ਕਿਹਾ ਗਿਆ ਹੈ:

ਮਾਨਿਕਪੁਰ ਕਬੀਰ ਬਸੇਰੋ ।
ਮਦੱਤਿ ਸੁਨੀ ਸ਼ੇਖ ਤਕਿ ਕੇਰੀ ॥

ਇਸ ਤੋਂ ਪਤਾ ਲਗਦਾ ਹੈ ਕਿ ਜਦ ਕਬੀਰ ਸਾਹਿਬ ਮਾਨਿਕਪੁਰ ਗਏ, ਤਾਂ ਉਨ੍ਹਾਂ ਨੇ ਕਿਸੇ ਸ਼ੇਖ ਤੱਕੀ ਦੀ ਬਹੁਤ ਸੋਭਾ ਸੁਣੀ। ਇਸ ਤੋਂ ਪਿਛੋਂ ੬੩ਵੀਂ ਰਮੈਣੀ ਵਿਚ ਇਕ ਦੋਹਿਰਾ ਇਸ ਤਰ੍ਹਾਂ ਮਿਲਦਾ ਹੈ:—

ਨਾਨਾ ਨਾਚ ਨਚਾਯ ਕੇ, ਨਾਚੇ ਨਟ ਕੇ ਭੇਖ।
ਘਟ ਘਟ ਅਬਿਨਾਸੀ ਅਹੈ, ਸੁਨਹੁ ਤਕੀ ਤੁਮ ਸ਼ੇਖ ॥

ਜਿਸ ਤੋਂ ਪ੍ਰਗਟ ਹੁੰਦਾ ਹੈ ਕਿ ਉਹ ਸ਼ੇਖ ਤੱਕੀ ਨੂੰ ਆਪਣੇ ਬ੍ਰਹਮ ਬਾਰੇ ਸਮਝਾ ਰਹੇ ਹਨ। ਇਸ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਦੋਹਾਂ ਸੰਤਾਂ ਦੀ ਮੁਲਾਕਾਤ ਵੀ ਹੋਈ ਸੀ। ਪਰ ਦੂਜੇ ਪਾਸੇ ਲੋਕਾਂ ਨੇ ਇਹ ਸਿੱਧ ਕਰ ਦਿਤਾ ਹੈ ਕਿ

ਬੀਜਕ ਦਾ ਗੁਟਕਾ ਕਬੀਰ ਸਾਹਿਬ ਦੀ ਮ੍ਰਿਤੂ ਤੋਂ, ਬਹੁਤ ਦੇਰ ਪਿੱਛੋਂ ਤਿਆਰ ਹੋਇਆ ਹੋਵੇਗਾ ਅਤੇ ਅਜਿਹਾ ਮੰਨਣਾ ਜ਼ਰੂਰੀ ਨਹੀਂ ਕਿ ਉਸ ਵਿਚ ਜਿੰਨੀਆਂ ਬਾਣੀਆਂ ਹਨ, ਉਹ ਸਭ ਕਬੀਰ ਸਾਹਿਬ ਦੀਆਂ ਅਸਲ ਰਚਨਾਵਾਂ ਹੀ ਹਨ। ਉਸ ਵਿਚ ਕਬੀਰ ਸਾਹਿਬ ਦੀਆਂ ਅਸਲ ਰਚਨਾਵਾਂ ਦੇ ਨਾਲ ਪਿੱਛੋਂ ਦੀਆਂ ਹੋਰ ਰਚਨਾਵਾਂ ਦੀ ਵੀ ਮਿਲਾਵਟ ਕਾਫ਼ੀ ਹੈ। ਇਸ ਲਈ ਪਹਿਲੀ ਗੱਲ ਤਾਂ ਇਹ ਹੈ ਕਿ "ਬੀਜਕ" ਨੂੰ ਅਧਾਰ ਬਣਾ ਕੇ ਕਬੀਰ ਸਾਹਿਬ ਦੀ ਜੀਵਨੀ ਬਾਰੇ ਕੋਈ ਗੱਲ ਪੂਰੇ ਭਰੋਸੇ ਨਾਲ ਨਹੀਂ ਕਹੀ ਜਾ ਸਕਦੀ। ਦੂਜੀ ਗੱਲ ਇਹ ਹੈ ਕਿ ਇਤਿਹਾਸ ਤੋਂ ਵੀ ਅਜਿਹੇ ਕਿਸੇ ਸ਼ੇਖ ਤੱਕੀ ਦਾ ਪਤਾ ਨਹੀਂ ਲੱਗਦਾ, ਜਿਸ ਨੂੰ ਕਬੀਰ ਸਾਹਿਬ ਦੇ ਸਮੇਂ ਦਾ ਮੰਨਿਆ ਜਾਏ ਜਾਂ ਜਿਸ ਨੂੰ ਉਨ੍ਹਾਂ ਦਾ ਪੀਰ ਪਰਵਾਨ ਕੀਤਾ ਜਾਏ। ਸ਼ੇਖ ਤੱਕੀ ਨਾਂ ਦੇ ਦੋ ਸੂਫ਼ੀ ਪੀਰ ਮਸ਼ਹੂਰ ਹਨ। ਉਨ੍ਹਾਂ ਵਿਚੋਂ ਇਕ ਕੜੇ-ਮਾਨਿਕਪੁਰ ਦੇ ਸਨ, ਅਤੇ ਦੂਜੇ ਅਲਾਹਬਾਦ ਦੇ ਕੋਲ ਝੂੰਸੀ ਦੇ ਰਹਿਣ ਵਾਲੇ ਸਨ। ਇਨ੍ਹਾਂ ਵਿਚੋਂ ਪਹਿਲੇ ਦੀ ਮ੍ਰਿਤੂ, ਕਬੀਰ ਸਾਹਿਬ ਦੀ ਮ੍ਰਿਤੂ ਤੋਂ ਕੋਈ ਸੌ ਸਾਲ ਪਿਛੋਂ ਹੋਈ ਸੀ ਅਤੇ ਦੂਜੇ ਦੀ ਮ੍ਰਿਤੂ ਉਨ੍ਹਾਂ ਦੇ ਜਨਮ ਤੋਂ ਲਗ ਭਗ ਸੌ ਸਾਲ ਪਹਿਲਾਂ ਹੋ ਚੁਕੀ ਸੀ। ਇਸ ਹਾਲਤ ਵਿਚ ਇਨ੍ਹਾਂ ਨੂੰ ਕਬੀਰ ਸਾਹਿਬ ਦਾ ਸਮਕਾਲੀ ਕਿਵੇਂ ਮੰਨਿਆ ਜਾ ਸਕਦਾ ਹੈ? ਇੰਜ ਜਾਪਦਾ ਹੈ ਕਿ ਬੀਜਕ ਦੀਆਂ ਉਹ ਰਮੈਣੀਆਂ, ਜਿਨ੍ਹਾਂ ਦੀ ਚਰਚਾ ਉਤੇ ਕੀਤੀ ਗਈ ਹੈ, ਬਾਅਦ ਵਿਚ ਕਿਸੇ ਵਲੋਂ ਕਬੀਰ ਸਾਹਿਬ ਦੀਆਂ ਅਸਲ ਬਾਣੀਆਂ ਵਿਚ, ਮਿਲਾ ਦਿਤੀਆਂ ਗਈਆਂ ਹਨ। ਜੇਕਰ ਇਨ੍ਹਾਂ ਨੂੰ ਠੀਕ ਮੰਨ ਵੀ ਲਿਆ ਜਾਵੇ ਤਾਂ ਵੀ ਉਨ੍ਹਾਂ ਵਿਚ ਅਜਿਹੀ ਕੋਈ ਗੱਲ ਨਹੀਂ ਮਿਲਦੀ, ਜਿਸ ਤੋਂ ਇਹ ਪਤਾ ਲਗੇ ਕਿ ਸ਼ੇਖ ਤੱਕੀ ਕਬੀਰ ਸਾਹਿਬ ਦੇ ਗੁਰੂ ਜਾਂ ਪੀਰ ਸਨ। ਵਧ ਤੋਂ ਵਧ ਦੋਹਾਂ ਨੂੰ ਇਕ ਸਮੇਂ ਵਿਚ ਹੋਇਆ ਮੰਨਿਆ ਜਾ ਸਕਦਾ ਹੈ।

ਕੁਝ ਵੀ ਹੋਵੇ, "ਨਿਰਭਯ ਗਯਾਨ", "ਅਨੁਰਾਗ ਸਾਗਰ" ਆਦਿ ਕਬੀਰ ਪੰਥੀ ਗ੍ਰੰਥਾਂ ਵਿਚ ਸ਼ੇਖ ਤੱਕੀ ਅਤੇ ਕਬੀਰ ਸਾਹਿਬ ਬਾਰੇ ਬਹੁਤ ਸਾਰੀਆਂ ਸਾਖੀਆਂ ਦਿਤੀਆਂ ਗਈਆਂ ਹਨ। ਕਿਹਾ ਜਾਂਦਾ ਹੈ ਕਿ ਸ਼ੇਖ ਤੱਕੀ ਨੇ ਕਬੀਰ ਸਾਹਿਬ ਦੀ ਬਵੰਜਾ ਵਾਰ ਪਰੀਖਿਆ ਲਈ ਸੀ, ਜਿਨ੍ਹਾਂ ਨੂੰ "ਬਾਵਨ

ਕਸਨੀ" ਕਿਹਾ ਗਿਆ ਹੈ। ਇਨ੍ਹਾਂ ਪ੍ਰੀਖਿਆਵਾਂ ਵਿਚੋਂ ਕੁਝ ਦਾ ਹਾਲ ਪਹਿਲਾਂ ਦਿਤਾ ਜਾ ਚੁਕਾ ਹੈ, ਪਰ ਦੋ ਬਿਰਤਾਂਤ ਅਜਿਹੇ ਹੋਰ ਵੀ ਹਨ ਜਿਨ੍ਹਾਂ ਦਾ ਜ਼ਿਕਰ ਏਥੇ ਕਰ ਦੇਣਾ ਜ਼ਰੂਰੀ ਹੈ। ਇਹ ਦੋਵੇਂ ਸਾਖੀਆਂ ਕਮਾਲ ਅਤੇ ਕਮਾਲੀ ਨੂੰ ਜ਼ਿੰਦਾ ਕਰ ਦੇਣ ਬਾਰੇ ਹਨ।

ਕਹਿੰਦੇ ਹਨ ਕਿ ਜਦ ਸਿਕੰਦਰ ਲੋਧੀ ਨੇ ਕਬੀਰ ਸਾਹਿਬ ਦੀਆਂ ਬਹੁਤ ਸਾਰੀਆਂ ਕਰਾਮਾਤਾਂ ਆਪਣੀਆਂ ਅੱਖਾਂ ਨਾਲ ਵੇਖ ਲਈਆਂ ਤਾਂ ਉਸ ਨੂੰ ਵਿਸ਼ਵਾਸ ਹੋ ਗਿਆ ਕਿ ਉਹ ਪਹੁੰਚੇ ਹੋਏ ਮਹਾਤਮਾ ਹਨ। ਲੋਧੀ ਜਦ ਦਿੱਲੀ ਲਈ ਤੁਰਨ ਲੱਗਾ ਤਾਂ ਉਸ ਨੇ ਕਬੀਰ ਸਾਹਿਬ ਨੂੰ ਵੀ ਨਾਲ ਚੱਲਣ ਦੀ ਬੇਨਤੀ ਕੀਤੀ। ਕਬੀਰ ਸਾਹਿਬ ਨੇ ਨਾਲ ਚੱਲਣਾ ਮੰਨ ਲਿਆ ਤਾਂ ਉਸ ਨੇ ਆਪਣਾ ਸਭ ਤੋਂ ਸੁੰਦਰ ਹਾਥੀ ਸਜਾ ਕੇ ਉਨ੍ਹਾਂ ਦੀ ਸਵਾਰੀ ਲਈ ਘਲ ਦਿਤਾ। ਪ੍ਰਯਾਗ ਰਾਜ ਵਿਚ ਤ੍ਰਬੇਣੀ ਦੇ ਕੰਢੇ ਸੁਲਤਾਨ ਨੇ ਆਪਣੀ ਫ਼ੌਜ ਨੂੰ ਪੜਾਉ ਕਰਨ ਦਾ ਹੁਕਮ ਦਿਤਾ। ਖਾ ਪੀ ਕੇ ਜਦੋਂ ਸਾਰੇ ਸਭਾ ਜੋੜੀ ਬੈਠੇ ਸਨ ਅਤੇ ਕਬੀਰ ਸਾਹਿਬ ਦਾ ਉਪਦੇਸ਼ ਹੋ ਰਿਹਾ ਸੀ ਤਾਂ ਦੇਵਨੇਤ ਇਕ ਘਟਨਾ ਵਾਪਰੀ। ਗੰਗਾ ਜੀ ਵਿਚ ਇਕ ਛੋਟੇ ਬੱਚੇ ਦੀ ਲਾਸ਼ ਪੱਛਮ ਤੋਂ ਪੂਰਬ ਵਲ ਰੁੜ੍ਹਦੀ ਜਾਂਦੀ ਨਜ਼ਰੀਂ ਪਈ। ਉਸ ਲਾਸ਼ ਵਲ ਇਸ਼ਾਰਾ ਕਰਦਿਆਂ ਸ਼ੇਖ ਤੱਕੀ ਨੇ ਬਾਦਸ਼ਾਹ ਨੂੰ ਕਿਹਾ ਕਿ, "ਜਹਾਂ ਪਨਾਹ, ਕਬੀਰ ਸਾਹਿਬ ਰੱਬ ਹੋਣ ਦਾ ਦਾਅਵਾ ਕਰਦੇ ਹਨ। ਜੇ ਸਚਮੁਚ ਅਜਿਹਾ ਹੋਵੇ ਤਾਂ ਉਹ ਇਸ ਮੁਰਦਾ ਬੱਚੇ ਨੂੰ ਜ਼ਿੰਦਾ ਵੀ ਕਰ ਸਕਦੇ ਹਨ। ਜੇ ਉਹ ਇੰਜ ਕਰ ਦੇਣ ਤਾਂ ਸਾਨੂੰ ਵੀ ਯਕੀਨ ਹੋ ਜਾਏਗਾ ਕਿ ਆਪ ਸਚਮੁਚ ਰੱਬ ਹਨ।" ਇਹ ਸੁਣ ਕੇ ਕਬੀਰ ਸਾਹਿਬ ਨੇ ਆਪਣੇ ਹੱਥ ਨਾਲ ਮੁਰਦਾ ਬਚੇ ਨੂੰ ਆਪਣੇ ਵਲ ਆਉਣ ਦਾ ਇਸ਼ਾਰਾ ਕੀਤਾ। ਸਭ ਨੇ ਵੇਖਿਆ ਕਿ ਬੱਚੇ ਦੀ ਲਾਸ਼ ਕਬੀਰ ਸਾਹਿਬ ਵਲ ਹੀ ਤੇਜ਼ੀ ਨਾਲ ਆਉਣ ਲਗ ਪਈ ਅਤੇ ਉਨ੍ਹਾਂ ਦੇ ਕੋਲ ਆ ਕੇ ਰੁਕ ਗਈ। ਕਬੀਰ ਸਾਹਿਬ ਨੇ ਪਰਮਾਤਮਾ ਦਾ ਧਿਆਨ ਕੀਤਾ ਅਤੇ ਕਿਹਾ, "ਇਸ ਮਿਰਤਕ ਦੀ ਰੂਹ ਫਿਰ ਆ ਕੇ ਇਸੇ ਸਰੀਰ ਵਿਚ ਸਮਾ ਜਾਏ।" ਸਾਰਿਆਂ ਨੇ ਵੇਖਿਆ ਕਿ ਕਬੀਰ ਸਾਹਿਬ ਦੇ ਹੱਥ ਵਿਚੋਂ ਇਕ ਰੌਸ਼ਨੀ ਨਿਕਲ ਕੇ ਮਿਰਤਕ ਸਰੀਰ ਵਿਚ ਸਮਾ ਗਈ

ਅਤੇ ਬੱਚਾ ਜੀ ਪਿਆ। ਜਲ ਵਿਚੋਂ ਨਿਕਲ ਕੇ ਉਸ ਨੇ ਆਪਣਾ ਸੀਸ ਕਬੀਰ ਸਾਹਿਬ ਦੇ ਚਰਨਾਂ ਉਤੇ ਰਖ ਦਿੱਤਾ। ਇਸ ਚਮਤਕਾਰ ਨੂੰ ਵੇਖ ਕੇ ਸਿਕੰਦਰ ਦੇ ਮੂੰਹ ਵਿਚੋਂ ਨਿਕਲਿਆ, "ਵਾਹ, ਤੁਸਾਂ ਤੇ ਕਮਾਲ ਕਰ ਦਿਤਾ।" ਕਬੀਰ ਸਾਹਿਬ ਨੇ ਕਿਹਾ, "ਤੁਸਾ ਇਸ ਨੂੰ 'ਕਮਾਲ' ਆਖਿਆ ਹੈ ਇਸ ਲਈ ਇਹ ਬੱਚਾ ਕਮਾਲ ਦੇ ਨਾਂ ਨਾਲ ਹੀ ਪ੍ਰਸਿੱਧ ਹੋਵੇਗਾ।"

ਬਾਦਸ਼ਾਹ ਸਿਕੰਦਰ ਨੇ ਇਸ ਬੱਚੇ ਤੋਂ ਪੂਰਬਲੇ ਜਨਮ ਦੀ ਕਥਾ ਸੁਣਨ ਦੀ ਇੱਛਿਆ ਪ੍ਰਗਟ ਕੀਤੀ ਤਾ ਕਬੀਰ ਨੇ ਉਸ ਵਲ ਇਸ਼ਾਰਾ ਕਰਦਿਆਂ ਕਿਹਾ, "ਐ ਕਮਾਲ ਤੂੰ ਆਪਣੇ ਪਹਿਲੇ ਜਨਮ ਦੀ ਕਹਾਣੀ ਵੀ ਸੁਣਾ ਦੇ।" ਬੱਚਾ ਬੋਲਿਆ, "ਅਜ ਤੋਂ ਕੁਝ ਸਾਲ ਪਹਿਲਾਂ ਮੈਂ ਉਤਰ ਖੰਡ ਦੇ ਇਕ ਬ੍ਰਹਮਣ ਘਰ ਵਿਚ ਪੈਦਾ ਹੋਇਆ ਸਾ। ਮੇਰੀ ਇਕ ਭੈਣ ਵੀ ਸੀ। ਅਸੀਂ ਦੋਵੇਂ ਪਹਿਲੇ ਜਨਮ ਦੇ ਸੰਸਕਾਰਾਂ ਕਰਕੇ ਹਿਮਾਲਾ ਉਤੇ ਤਪ ਕਰਨ ਚਲੇ ਗਏ। ਸਾਡੀ ਤਪੱਸਿਆ ਤੋਂ ਖੁਸ ਹੋ ਕੇ ਕਬੀਰ ਸਾਹਿਬ ਨੇ ਸਾਨੂੰ ਦਰਸ਼ਨ ਦਿਤੇ। ਅਸਾਂ ਉਨ੍ਹਾ ਨੂੰ ਆਤਮ ਗਿਆਨ ਦੇਣ ਦੀ ਬੇਨਤੀ ਕੀਤੀ ਤਦੋਂ ਉਨ੍ਹਾਂ ਨੇ ਕੇਵਲ ਏਨਾ ਆਖਿਆ ਸੀ ਕਿ ਉਚਿਤ ਸਮਾ ਆ ਜਾਣ ਉਤੇ ਤੁਹਾਨੂੰ ਆਤਮ ਗਿਆਨ ਦਿਤਾ ਜਾਵੇਗਾ। ਥੋੜ੍ਹੇ ਦਿਨਾ ਪਿਛੋਂ ਮੇਰੀ ਮ੍ਰਿਤੂ ਹੋ ਗਈ ਅਤੇ ਪਰਵਾਰ ਵਾਲਿਆਂ ਨੇ ਮੈਨੂੰ ਗੰਗਾ ਜੀ ਵਿਚ ਪ੍ਰਵਾਹ ਦਿੱਤਾ। ਉਸ ਤੋਂ ਪਿਛੋਂ ਜੋ ਹੋਇਆ ਉਹ ਤੁਸੀਂ ਸਾਰੇ ਵੇਖ ਹੀ ਰਹੇ ਹੋ।" ਇਸ ਬੱਚੇ ਨੇ ਇਹ ਵੀ ਦਸਿਆ ਕਿ ਉਸ ਨੂੰ ਪੂਰਬਲੇ ਜਨਮ ਦੀ ਯਾਦ ਕਬੀਰ ਸਾਹਿਬ ਦੀ ਅਸੀਰਵਾਦ ਨਾਲ ਹੀ ਹੋਈ ਹੈ। ਇਹ ਸਾਰਾ ਕੁਝ ਵੇਖ ਕੇ ਸ਼ੇਖ ਤੱਕੀ ਬਹੁਤ ਸ਼ਰਮਿੰਦਾ ਹੋਇਆ। ਅਗੇ ਜਾ ਕੇ ਇਹੋ ਲੜਕਾ ਕਬੀਰ ਸਾਹਿਬ ਦਾ ਜੇਠਾ ਚੇਲਾ ਬਣਿਆ।

ਕਈ ਲੋਕ ਕਮਾਲ ਨੂੰ ਕਬੀਰ ਸਾਹਿਬ ਦਾ ਸਕਾ ਪੁੱਤਰ ਮੰਨਦੇ ਹਨ ਅਤੇ ਉਸ ਦੇ ਪ੍ਰਮਾਣ ਵਿਚ "ਸ੍ਰੀ ਗੁਰੂ ਗ੍ਰੰਥ ਸਾਹਿਬ" ਦਾ ਇਹ ਦੋਹਿਰਾ ਵੀ ਪੇਸ਼ ਕਰਦੇ ਹਨ :

ਬੂੜਾ ਬੰਸ ਕਬੀਰ ਕਾ, ਉਪਜਯੋ ਪੂਤ ਕਮਾਲ।
ਹਰਿ ਕਾ ਸਿਮਰਨ ਛਾਡ ਕੇ, ਘਰ ਲੈ ਆਯਾ ਮਾਲ॥

ਪਰ ਸੰਤ ਸਮਾਜ ਵਿਚ ਗੁਰੂ ਅਧਿਆਤਮਕ ਪਿਤਾ ਮੰਨਿਆ ਜਾਂਦਾ ਹੈ ਅਤੇ ਚੇਲੇ ਨੂੰ ਪੁੱਤਰ ਵੀ ਕਿਹਾ ਜਾਂਦਾ ਹੈ। ਹੋ ਸਕਦਾ ਹੈ ਕਿ ਕਬੀਰ ਸਾਹਿਬ ਦੇ ਚੇਲੇ ਕਮਾਲ ਪਿੱਛੋਂ ਕਦੇ ਘਰ ਗ੍ਰਿਹਸਤੀ ਦੇ ਚੱਕਰ ਵਿਚ ਵੀ ਪੈ ਗਏ ਹੋਣ ਅਤੇ ਤਦੋਂ ਇਹ ਕਹਾਵਤ ਚਲ ਪਈ ਹੋਵੇ। ਇਸ ਦੋਹਿਰੇ ਨੂੰ ਪੜ੍ਹ ਕੇ ਇਉਂ ਪ੍ਰਤੀਤ ਹੁੰਦਾ ਹੈ ਕਿ ਕੋਈ ਤੀਜਾ ਆਦਮੀ ਕਬੀਰ ਅਤੇ ਕਮਾਲ ਬਾਰੇ ਕੁਝ ਕਹਿ ਰਿਹਾ ਹੈ। ਜਿਵੇਂ ਪਹਿਲਾ ਦਸਿਆ ਗਿਆ ਹੈ, ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਰਚਨਾਵਾਂ ਕਬੀਰ ਸਾਹਿਬ ਦੇ ਨਾਂ ਨਾਲ ਪ੍ਰਚਲਿਤ ਕਰ ਦਿਤੀਆਂ ਗਈਆਂ। ਇਹ ਦੋਹਿਰਾ ਵੀ ਪਿੱਛੋਂ ਪ੍ਰਚਲਿਤ ਹੋਇਆ ਲਗਦਾ ਹੈ।

ਇਸੇ ਤਰ੍ਹਾਂ ਦੀ ਸਾਖੀ ਕਮਾਲੀ ਦੀ ਵੀ ਹੈ। ਇਕ ਵਾਰ ਸੁਲਤਾਨ ਸਿਕੰਦਰ ਲੋਧੀ ਦਾ ਦਰਬਾਰ ਲੱਗਾ ਹੋਇਆ ਸੀ ਅਤੇ ਕਬੀਰ ਸਾਹਿਬ ਦਾ ਗਿਆਨ ਉਪਦੇਸ ਚਲ ਰਿਹਾ ਸੀ ਕਿ ਸ਼ੇਖ ਤੱਕੀ ਦਰਬਾਰ ਵਿਚ ਆ ਗਏ ਉਹ ਬੜੇ ਉਦਾਸ ਸਨ, ਕਿਉਂਕਿ ਥੋੜੇ ਹੀ ਦਿਨ ਹੋਏ ਸਨ ਕਿ ਉਨ੍ਹਾਂ ਦੀ ਲੜਕੀ ਮਰ ਗਈ ਸੀ। ਉਨ੍ਹਾਂ ਨੇ ਦਰਬਾਰ ਵਿਚ ਖੜ੍ਹੇ ਹੋ ਕੇ ਕਿਹਾ ਕਿ ਗੰਗਾ ਵਿਚ ਰੁੜ੍ਹਦੀ ਜਾਂਦੀ ਲਾਸ਼ ਕਬੀਰ ਸਾਹਿਬ ਨੇ ਜਿੰਦਾ ਕਰ ਦਿੱਤੀ ਸੀ ਉਸ ਵਿਚ ਕੋਈ ਖ਼ਾਸ ਗੱਲ ਨਹੀਂ ਸੀ। ਕਦੇ ਕਦੇ ਲੋਕਾਂ ਦੀ ਜਾਨ ਖੋਪਰੀ ਵਿਚ ਅੜੀ ਰਹਿੰਦੀ ਹੈ ਅਤੇ ਸਰੀਰ ਸੁੰਨ ਹੋ ਜਾਂਦਾ ਹੈ। ਕੁਝ ਉਪਾਅ ਕਰਨ ਉਤੇ ਅਜਿਹੇ ਮੁਰਦੇ ਨੂੰ ਜੀਵਾਇਆ ਜਾ ਸਕਦਾ ਹੈ। ਮੇਰੀ ਲੜਕੀ ਕਬਰ ਵਿਚ ਦਬਾ ਦਿਤੀ ਗਈ ਹੈ। ਜੇਕਰ ਕਬੀਰ ਸਾਹਿਬ ਉਸ ਨੂੰ ਜੀਵਾ ਦੇਣ ਤਾਂ ਮੈਂ ਸਦਾ ਲਈ ਉਨ੍ਹਾਂ ਦਾ ਮੁਰੀਦ ਹੋ ਜਾਵਾਂਗਾ। ਕਬੀਰ ਸਾਹਿਬ ਨੇ ਕਬਰ ਪੁਟਾਣ ਦਾ ਹੁਕਮ ਦਿਤਾ। ਜਦੋਂ ਲੜਕੀ ਦੀ ਲਾਸ਼ ਦਿਸਣ ਲਗ ਪਈ ਤਾਂ ਕਬੀਰ ਸਾਹਿਬ ਨੇ ਲਾਸ਼ ਨੂੰ ਸੰਬੋਧਨ ਕਰਕੇ ਆਖਿਆ, "ਐ ਸ਼ੇਖ ਤੱਕੀ ਦੀ ਪੁਤਰੀ ਉਠ!" ਇਸ ਤਰ੍ਹਾਂ ਤਿੰਨ ਵਾਰ ਆਵਾਜ਼ ਦੇਣ ਉਤੇ ਵੀ ਜਦ ਲਾਸ਼ ਨਾ ਹਿੱਲੀ ਤਾਂ ਸਾਰੇ ਲੋਕ ਕਬੀਰ ਸਾਹਿਬ ਦਾ ਹਾਸਾ ਉਡਾਉਣ ਲਗ ਪਏ। ਅਖੀਰ ਜਦ ਕਬੀਰ ਸਾਹਿਬ ਨੇ ਉਸ ਨੂੰ ਇਹ ਕਿਹਾ ਕਿ, "ਐ ਕਬੀਰ ਦੀ ਪੁਤਰੀ, ਹੁਣ ਤੂੰ ਉਠ ਬੈਠ" ਤਾਂ ਉਤ ਤੁਰੰਤ ਉਠ ਕੇ ਕਬੀਰ ਸਾਹਿਬ ਦੇ ਚਰਨੀ ਆ ਲੱਗੀ। ਕਬੀਰ

ਸਾਹਿਬ ਨੇ ਉਸ ਦਾ ਨਾਂ 'ਕਮਾਲੀ' ਰਖਿਆ ਅਤੇ ਕਮਾਲੀ ਨੇਵੀ ਕਬੀਰ ਸਾਹਿਬ ਨੂੰ ਸਦਾ ਆਪਣੇ ਪਿਤਾ ਸਮਾਨ ਜਾਤਾ। ਇਸ ਘਟਨਾ ਤੋਂ ਪਿਛੋਂ ਸ਼ੇਕ ਤੱਕੀ ਦਾ ਦਿਲ ਪਸੀਜ ਗਿਆ ਅਤੇ ਉਸ ਨੇ ਆਪਣੀਆਂ ਗ਼ਲਤੀਆਂ ਲਈ ਕਬੀਰ ਸਾਹਿਬ ਤੋਂ ਮਾਫ਼ੀ ਮੰਗ ਲਈ। ਕਮਾਲੀ ਨੇ ਸ਼ੇਖ ਤੱਕੀ ਕੋਲ ਰਹਿਣਾ ਮਨਜ਼ੂਰ ਨਾ ਕੀਤਾ ਸਗੋਂ ਸਾਰਾ ਜੀਵਨ ਕਬੀਰ ਸਾਹਿਬ ਦੀ ਸੇਵਾ ਵਿਚ ਹੀ ਲਾ ਦਿੱਤਾ।

ਕਮਾਲ ਅਤੇ ਕਮਾਲੀ ਨੂੰ ਸੁਰਜੀਤ ਕਰ ਦੇਣ ਦੀਆਂ ਇਹ ਸਾਖੀਆਂ ਕੇਵਲ ਕਬੀਰ-ਪੰਥੀ ਗ੍ਰੰਥਾਂ ਵਿਚ ਹੀ ਨਹੀਂ ਮਿਲਦੀਆਂ ਸਗੋਂ ਗ਼ਰੀਬਦਾਸ ਸਾਹਿਬ ਆਦਿ ਦੂਸਰੇ ਸੰਤਾਂ ਨੇ ਵੀ ਆਪਣੀਆਂ ਪੁਸਤਕਾਂ ਵਿਚ ਇਨ੍ਹਾਂ ਦਾ ਵਰਨਣ ਕੀਤਾ ਹੈ। ਪਰ ਅਨੰਤਦਾਸ ਨੇ ਆਪਣੀ "ਪਰਚਾਈ" ਵਿਚ ਕਮਾਲ ਅਤੇ ਕਮਾਲੀ ਦਾ ਜ਼ਿਕਰ ਬਿਲਕੁਲ ਨਹੀਂ ਕੀਤਾ। ਇਸ ਲਈ ਹੋ ਸਕਦਾ ਹੈ ਕਿ ਇਹ ਕਮਾਲ ਅਤੇ ਕਮਾਲੀ ਵੀ ਧਰਮਦਾਸ ਵਾਂਗ ਬਹੁਤ ਪਿੱਛੋਂ ਹੋਏ ਹੋਣ, ਪਰ ਕਬੀਰ ਸਾਹਿਬ ਦੇ ਉਪਦੇਸ਼ਾ ਉਤੇ ਚਲਣ ਕਰਕੇ ਇਨ੍ਹਾਂ ਦੀ ਗਿਣਤੀ ਵੀ ਉਸੇ ਤਰ੍ਹਾਂ ਕਬੀਰ ਸਾਹਿਬ ਦੇ ਚੇਲਿਆਂ ਵਿਚ ਹੋਣ ਲਗ ਪਈ ਹੋਵੇ ਜਿਸ ਤਰ੍ਹਾਂ ਧਰਮਦਾਸ ਦੀ ਹੁੰਦੀ ਹੈ। ਏਨਾ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਇਹ ਕਬੀਰ ਸਾਹਿਬ ਦੇ ਲੜਕਾ ਲੜਕੀ ਅਸਲੋਂ ਹੀ ਨਹੀਂ ਸਨ। ਜੇਕਰ ਉਹ ਕਬੀਰ ਸਾਹਿਬ ਦੇ ਸਮੇਂ ਹੋਏ ਵੀ ਹੋਣਗੇ ਤਾਂ ਉਹ ਕਬੀਰ ਸਾਹਿਬ ਕੋਲ ਚੇਲਾ ਚੇਲੀ ਦੇ ਰੂਪ ਵਿਚ ਹੀ ਰਹੇ ਹੋਣਗੇ।

ਜਿਹੜੇ ਲੋਕ ਕਮਾਲ ਅਤੇ ਕਮਾਲੀ ਨੂੰ ਕਬੀਰ ਸਾਹਿਬ ਦਾ ਲੜਕਾ ਅਤੇ ਲੜਕੀ ਮੰਨਦੇ ਹਨ, ਉਹ ਕਬੀਰ ਸਾਹਿਬ ਦੇ ਵਿਆਹ ਦੀ ਗੱਲ ਵੀ ਦਸਦੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਲੋਈ ਨਾਂ ਦੀ ਇਕ ਇਸਤਰੀ ਨਾਲ ਕਬੀਰ ਸਾਹਿਬ ਦਾ ਵਿਆਹ ਹੋਇਆ ਸੀ ਅਤੇ ਉਸੇ ਇਸਤਰੀ ਦਾ ਕੁੱਖੋਂ ਕਮਾਲ ਤੇ ਕਮਾਲੀ ਪੈਦਾ ਹੋਏ। ਕਬੀਰ ਅਤੇ ਲੋਈ ਦਾ ਸਬੰਧ ਕਿਵੇਂ ਜੁੜਿਆ ਇਸ ਦੀ ਵੀ ਇਕ ਸੁਆਦੀ ਕਹਾਣੀ ਦੱਸੀ ਜਾਂਦੀ ਹੈ। ਗੰਗਾ ਪਾਰ ਦੇ ਬੀਆਬਾਨ ਵਿਚ ਇਕ ਬਨਖੰਡੀ ਮਹਾਤਮਾ ਰਿਹਾ ਕਰਦੇ ਸਨ। ਉਹ ਇਕ ਦਿਨ ਗੰਗਾ ਦੇ ਕੰਢੇ ਇਸ਼ਨਾਨ ਕਰਨ ਗਏ ਤਾਂ ਕੀ ਵੇਖਦੇ ਹਨ ਕਿ ਇਕ ਲੜਕੀ ਕੰਬਲ

ਵਿਚ ਵਲ੍ਹੇਟੀ ਗੰਗਾ ਵਿਚ ਰੁੜ੍ਹੀ ਜਾ ਰਹੀ ਹੈ। ਮਹਾਤਮਾ ਨੂੰ ਉਸ ਉਤੇ ਤਰਸ ਆ ਗਿਆ। ਉਨ੍ਹਾਂ ਨੇ ਉਸ ਨੂੰ ਗੰਗਾ ਵਿੱਚੋਂ ਕੱਢਿਆ ਅਤੇ ਕੁਟੀਆ ਵਿਚ ਲੈ ਜਾ ਕੇ ਉਸ ਦੀ ਪਰਵਰਿਸ਼ ਸ਼ੁਰੂ ਕਰ ਦਿੱਤੀ। ਇਹ ਲੜਕੀ ਲੋਈ ਵਿਚ ਵਲ੍ਹੇਟੀ ਹੋਈ ਮਿਲੀ ਸੀ ਇਸ ਲਈ ਮਹਾਤਮਾ ਨੇ ਉਸ ਦਾ ਨਾਂ "ਲੋਈ" ਹੀ ਰਖ ਦਿਤਾ। ਜਦੋਂ ਉਹ ਸਿਆਣੀ ਹੋਈ ਤਾਂ ਇਕ ਵਾਰ ਇਉਂ ਹੋਇਆ ਕਿ ਕਬੀਰ ਸਾਹਿਬ ਤੁਰਦੇ ਫਿਰਦੇ ਉਸ ਦੀ ਕੁਟੀਆ ਵਲ ਆ ਨਿਕਲੇ। ਥੋੜੇ ਚਿਰ ਵਿਚ ਦੋ ਚਾਰ ਮਹਾਤਮਾ ਉਥੇ ਹੋਰ ਇਕੱਠੇ ਹੋ ਗਏ। ਬਲਖੰਡੀ ਉਸ ਵੇਲੇ ਕਿਤੇ ਗਏ ਹੋਏ ਸਨ ਸੋ ਲੋਈ ਨੇ ਹੀ ਇਨ੍ਹਾਂ ਮਹਾਤਮਾ ਦੀ ਆਉ-ਭਗਤ ਕੀਤੀ। ਉਸ ਨੇ ਇਨ੍ਹਾਂ ਨੂੰ ਇਕ ਇਕ ਛੰਨਾ ਦੁੱਧ ਦਾ ਦਿਤਾ। ਪਰ ਕਬੀਰ ਸਾਹਿਬ ਨੇ ਆਪਣਾ ਛੰਨਾ ਭੋਂ ਉੱਤੇ ਰਖ ਦਿੱਤਾ। ਜਦ ਲੜਕੀ ਨੇ ਉਨ੍ਹਾਂ ਪਾਸੋਂ ਦੁੱਧ ਨਾ ਪੀਣ ਦਾ ਕਾਰਨ ਪੁੱਛਿਆ ਤਾਂ ਉਨ੍ਹਾਂ ਕਿਹਾ, "ਮੈਂ ਸ਼ਬਦ ਦਾ ਅਹਾਰ ਕਰਦਾ ਹਾਂ। ਇਹ ਦੁੱਧ ਮੈਂ ਇਸ ਲਈ ਰਖ ਲਿਆ ਹੈ ਕਿ ਇਕ ਹਰ ਸਾਧੂ ਹੁਣੇ ਹੀ ਗੰਗਾ ਪਾਰ ਤੋਂ ਇਥੇ ਆ ਰਹੇ ਹਨ, ਉਹ ਆ ਕੇ ਪੀਣਗੇ।" ਕੁਝ ਦੇਰ ਬਾਅਦ ਸਭ ਨੂੰ ਇਹ ਵੇਖ ਕੇ ਬੜੀ ਹੈਰਾਨੀ ਹੋਈ ਕਿ ਇਕ ਸਾਧੂ ਸਚਮੁਚ ਉਥੇ ਆ ਗਏ। ਕਬੀਰ ਸਾਹਿਬ ਦੀ ਇਸ ਸ਼ਕਤੀ ਅਤੇ ਚਮਤਕਾਰ ਉਤੇ ਉਹ ਲੜਕੀ ਮੁਗਧ ਹੋ ਗਈ। ਕਬੀਰ ਸਾਹਿਬ ਜਦ ਉਥੋਂ ਜਾਣ ਲੱਗੇ ਤਾਂ ਉਸ ਨੇ ਵੀ ਕਬੀਰ ਸਾਹਿਬ ਦੇ ਨਾਲ ਜਾਣ ਦੀ ਬੇਨਤੀ ਕੀਤੀ। ਕਬੀਰ ਸਾਹਿਬ ਨੇ ਉਸ ਨੂੰ ਨਾਲ ਲੈ ਜਾਣਾ ਸਵੀਕਾਰ ਕਰ ਲਿਆ। ਪਿੱਛੋਂ ਉਸ ਨੇ ਕਬੀਰ ਸਾਹਿਬ ਨਾਲ ਵਿਆਹ ਕਰ ਲਿਆ ਅਤੇ ਸਾਰੀ ਉਮਰ ਅਰਧੰਗਣੀ ਬਣ ਕੇ ਉਨ੍ਹਾਂ ਦੀ ਸੇਵਾ ਕਰਦੀ ਰਹੀ।

ਕੁਝ ਕਬੀਰ ਪੰਥੀ ਗ੍ਰੰਥਾਂ ਵਿਚ ਦਸਿਆ ਗਿਆ ਹੈ ਕਿ ਲੋਈ ਕਬੀਰ ਸਾਹਿਬ ਦੀ ਪਤਨੀ ਨਹੀਂ ਸੀ ਸਗੋਂ ਚੇਲੀ ਸੀ। ਉਨ੍ਹਾਂ ਦਾ ਕਹਿਣਾ ਹੈ ਕਿ ਬਨਖੰਡੀ ਬਾਬਾ ਨੇ ਜਦ ਆਪਣਾ ਅੰਤਮ ਸਮਾਂ ਨੇੜੇ ਆਇਆ ਵੇਖਿਆ ਤਾਂ ਲੋਈ ਨੂੰ ਆਪਣੇ ਕੋਲ ਬੁਲਾ ਕੇ ਕਿਹਾ, "ਬੇਟੀ, ਹੁਣ ਮੈਂ ਤੇਰੇ ਤੋਂ ਅਡ ਹੋ ਰਿਹਾ ਹਾਂ, ਇਕ ਮਹਾਤਮਾ ਇਥੇ ਅਜਿਹੇ ਆਉਣਗੇ ਜਿਹੜੇ ਤੇਰੇ ਸਭ ਸਵਾਲਾਂ ਦੇ ਜਵਾਬ ਇਕੋ ਹੀ ਉੱਤਰ ਨਾਲ ਦੇਣਗੇ। ਜਦ ਤਕ ਉਹ ਨਾ ਆ ਜਾਣ

ਤੂੰ ਇਥੇ ਹੀ ਰਹੀਂ ।" ਏਨਾ ਆਖਣ ਦੇ ਨਾਲ ਹੀ ਉਨ੍ਹਾਂ ਦਾ ਪ੍ਰਾਣ ਪੰਖੇਰੂ ਉਡਾਰੀ ਲਾ ਗਿਆ । ਲੋਈ ਉਸ ਜੰਗਲ ਵਿਚ ਕੱਲੀ ਰਹਿਣ ਲੱਗੀ । ਜਿਹੜਾ ਵੀ ਸਾਧੂ ਮਹਾਤਮਾ ਉਸ ਕੁਟੀਆ ਥਾਣੀ ਹੋ ਕੇ ਲੰਘਦਾ ਉਸ ਪਾਸੋਂ ਉਹ ਉਸ ਦਾ ਨਾਂ, ਜਾਤ, ਪੰਥ ਆਦਿ ਪੁੱਛਦੀ । ਕੁਝ ਦਿਨ ਬੀਤੇ ਤਾਂ ਇਕ ਦਿਨ ਦੋ ਮਹਾਤਮਾ ਉਸ ਦੀ ਕੁਟੀਆ ਆਏ । ਲੋਈ ਨੇ ਉਨ੍ਹਾਂ ਦਾ ਆਦਰ ਮਾਣ ਕੀਤਾ ਅਤੇ ਦੋਹਾਂ ਨੂੰ ਦੁੱਧ ਛਕਣ ਲਈ ਦਿਤਾ । ਇਕ ਨੇ ਤਾਂ ਦੁੱਧ ਪੀ ਲਿਆ ਤੇ ਦੂਜੇ ਨੇ ਇਹ ਕਹਿ ਕੇ ਰਖ ਲਿਆ ਕਿ ਹੁਣੇ ਇਕ ਸਾਧੂ ਹੋਰ ਉਥੇ ਆ ਰਹੇ ਹਨ । ਲੋਈ ਨੂੰ ਬੜਾ ਹਰਜ ਹੋਇਆ । ਉਸਨੇ ਇਸ ਮਹਾਤਮਾ ਤੋਂ ਉਨ੍ਹਾਂ ਦਾ ਨਾਂ ਪੁੱਛਿਆ ਜਵਾਬ ਮਿਲਿਆ......"ਕਬੀਰ ।" ਲੋਈ ਨੇ ਉਨ੍ਹਾਂ ਦੀ ਜਾਤ ਪੁੱਛੀ ਤਾਂ ਵੀ ਉੱਤਰ ਮਿਲਿਆ......"ਕਬੀਰ ।" ਲੋਈ ਨੇ ਤੀਜੀ ਵਾਰ ਜਦ ਉਨ੍ਹਾਂ ਦਾ ਪੰਥ ਪੁੱਛਿਆ ਤਾਂ ਉਸ ਦਾ ਵੀ ਜਵਾਬ ਮਿਲਿਆ..."ਕਬੀਰ ।" ਲੋਈ ਨੂੰ ਆਪਣੇ ਧਰਮ-ਪਿਤਾ ਮਹਾਤਮਾ ਦੀ ਆਖੀ ਗੱਲ ਯਾਦ ਆ ਗਈ । ਉਸ ਨੇ ਕਬੀਰ ਮਹਾਤਮਾ ਨੂੰ ਬੇਨਤੀ ਕੀਤੀ......"ਮਹਾਰਾਜ ਮੈਨੂੰ ਆਪਣੀ ਓਟ ਵਿਚ ਲੈ ਲਵੋ ।" ਕਬੀਰ ਨੇ ਕਿਹਾ, "ਚਲੋ ਬੇਟੀ, ਪਰਮਾਤਮਾ ਦਾ ਭਜਨ ਕਰੋ ।"

ਪਰ ਲੋਈ ਦੀ ਕਹਾਣੀ ਦਾ ਜਿਹੜਾ ਏਨਾ ਪਰਪੰਚ ਰਚਿਆ ਗਿਆ ਹੈ ਉਸ ਦੇ ਮੂਲ ਵਿਚ ਇਕ ਗ਼ਲਤੀ ਮਲੂਮ ਹੁੰਦੀ ਹੈ । ਅਸਲ ਵਿਚ ਆਪਣੇ ਕੁਝ ਪਦਾਂ ਵਿਚ ਕਬੀਰ ਸਾਹਿਬ ਨੇ 'ਲੋਈ' ਸ਼ਬਦ ਦੀ ਅਜਿਹੀ ਵਰਤੋਂ ਕੀਤੀ ਹੈ ਕਿ ਲੋਕ ਉਸ ਦਾ ਠੀਕ ਅਰਥ ਨਾ ਸਮਝ ਸਕੇ ਅਤੇ ਇਸ ਬਾਰੇ ਮਨਮਾਨੀ ਕਹਾਣੀ ਘੜਨ ਲਗ ਪਏ । ਕਬੀਰ ਸਾਹਿਬ ਨੇ "ਸੁਨੋ ਹੀ ਲੋਈ" ਜਾਂ "ਸੁਨ ਨਰ ਲੋਈ" ਵਰਗ ਸ਼ਬਦ ਆਪਣੇ ਕਈ ਪਦਾਂ ਵਿਚ ਕਹੇ ਹਨ, ਜਿਵੇ :

ਕਹਤ ਕਬੀਰ ਸੁਨਹੁ ਰੇ ਲੋਈ ।
ਹਮ ਨ ਕਿਸੀ ਕੇ ਨ ਹਮਰਾ ਕੋਈ ।

ਜੇਹਿ ਹਿਤ ਕੇ ਰਾਖਾ ਸਬ ਲੋਈ ।
ਸੋ ਸਯਾਨ ਬਾਰਾ ਨਹਿ ਕੋਈ ॥

ਜਾਂ

ਕਹਤ ਕਬਰ ਸੁਨਹੁ ਰੇ ਲੋਈ, ਭਰਮ ਪਰੇ ਜਨਿ ਕੋਈ।

ਅਸਲ ਵਿਚ ਸੰਸਕ੍ਰਿਤ ਦਾ "ਲੋਕ" ਸ਼ਬਦ, ਬਾਅਦ ਵਿਚ ਜਾ ਕੇ "ਲੋਯ" ਜਾਂ "ਲੋਈ" ਹੋ ਗਿਆ ਅਤੇ ਉਹੋ ਅਜ ਕਲ੍ਹ "ਲੋਗ" ਬਣ ਗਿਆ ਹੈ। ਕਬੀਰ ਸਾਹਿਬ ਦੇ ਸਮੇਂ ਵਿਚ ਜਦੋਂ ਕਿਹਾ ਜਾਂਦਾ ਸੀ......"ਸੁਨੋ ਰੇ ਲੋਈ", ਤਾਂ ਅਜ ਕਲ੍ਹ ਦੀ ਬੋਲ ਚਾਲ ਵਿਚ ਉਸ ਦਾ ਸਿੱਧਾ ਅਰਥ ਹੋਇਆ—"ਸੁਨੋ ਰੇ ਲੋਗੋ।" ਲੋਕਾਂ ਨੇ ਸਮਝਿਆ ਕਿ "ਲੋਈ" ਕਿਸੇ ਇਸਤਰੀ ਦਾ ਨਾਂ ਹੈ ਜਿਸ ਨੂੰ ਕਬੀਰ ਸਾਹਿਬ ਕੁਝ ਕਿਹਾ ਕਰਦੇ ਸਨ ਅਤੇ ਫਿਰ ਕਿਸੇ ਲਾਲ ਬੁਝੱਕੜ ਨੇ ਇਕ ਲੰਮੀ ਚੌੜੀ ਕਹਾਣੀ ਵੀ ਲੋਈ ਬਾਰੇ ਘੜ ਮਾਰੀ। ਬਾਅਦ ਦੇ ਕਬੀਰ ਪੰਥੀਆਂ ਨੇ ਜਦੋਂ ਵੇਖਿਆ ਹੋਵੇਗਾ ਕਿ ਕਬੀਰ ਸਾਹਿਬ ਨਾਲ ਇਹ ਅਨਰਥ ਅਤੇ ਅਨਿਆਂ ਕੀਤਾ ਜਾ ਰਿਹਾ ਹੈ ਤਾਂ ਉਨ੍ਹਾਂ ਨੇ ਇਸ ਕਹਾਣੀ ਵਿਚ ਕੁਝ ਇਸ ਤਰ੍ਹਾਂ ਦੀਆਂ ਤਬਦੀਲੀਆਂ ਕਰਨ ਦੇ ਜਤਨ ਕੀਤੇ ਜਿਨ੍ਹਾਂ ਨਾਲ ਲੋਈ ਨੂੰ ਕਬੀਰ ਸਾਹਿਬ ਦੀ ਚੇਲੀ ਮੰਨ ਲਿਆ ਜਾਵੇ। ਪਰ ਇਸ ਦੀ ਚਰਚਾ ਨਾ ਤੇ ਅਨੰਤਦਾਸ ਦੀ 'ਪਰਚਈ' ਵਿਚ ਹੈ ਅਤੇ ਨ ਕਿਸੇ ਹੋਰ ਪੁਰਾਣ ਜੀਵਨੀ ਵਿਚ। ਕਬੀਰ ਸਾਹਿਬ ਦੀ ਜਿੰਨੀ ਅਸਲ ਮਲੂਮ ਹੁੰਦੀ ਬਾਣੀ ਹੈ ਉਸ ਵਿਚ ਕਿਤੇ ਵੀ 'ਲੋਈ' ਸ਼ਬਦ ਦੀ ਵਰਤੋਂ ਇਸ ਢੰਗ ਨਾਲ ਨਹੀਂ ਹੋਈ ਜਿਸ ਤੋਂ ਇਹ ਕਬੀਰ ਸਾਹਿਬ ਜਾਂ ਕਿਸੇ ਹੋਰ ਦੀ ਪਤਨੀ ਦਾ ਨਾਂ ਪ੍ਰਤੀਤ ਹੁੰਦਾ ਹੋਵੇ।

ਕੁਝ ਲੋਕ ਇਹ ਵੀ ਮੰਨਦੇ ਹਨ ਕਿ ਲੋਈ ਤੋਂ ਬਿਨਾਂ ਕਬੀਰ ਸਾਹਿਬ ਦੀ ਇਕ ਇਸਤਰੀ ਹੋਰ ਵੀ ਸੀ ਜਿਸ ਦਾ ਨਾਂ 'ਧਨੀਆ' ਸੀ ਅਤੇ ਜਿਸ ਨੂੰ ਕਦੇ ਕਦੇ ਲੋਕ "ਰਮਜਨੀਆਂ" ਵੀ ਕਹਿੰਦੇ ਸਨ। ਸਿਖਾਂ ਦੇ ਗੁਰੂ ਗਰੰਥ ਸਾਹਿਬ ਵਿਚ ਕਬੀਰ ਸਾਹਿਬ ਦੇ ਵੀ ਕੁਝ ਪਦ ਇਕੱਤਰ ਕੀਤੇ ਗਏ ਹਨ ਜਿਨ੍ਹਾਂ ਵਿਚੋਂ ਦੋ ਪਦ ਇਸ ਤਰ੍ਹਾਂ ਹਨ :

ਪਹਿਲਾ —

ਮੇਰੀ ਬਹੁਰੀਆ ਕੋ ਧਨੀਆ ਨਾਓ।
ਲੇ ਰਾਖਿਓ ਰਾਮਜਨੀਆ ਨਾਊ ॥

ਇਨ ਮੁੰਡੀਅਨ ਮੇਰਾ ਘਰ ਧੁੰਧਰਾਵਾ ।
ਬਿਟਵਹਿ ਰਾਮ ਰਮਊਆ ਲਾਵਾ ॥
ਕਹਤੁ ਕਬੀਰ ਸੁਨਹੁ ਮੇਰੀ ਮਾਈ ।
ਇਨ ਮੁੰਡੀਅਨ ਮੇਰੀ ਜਾਤਿ ਗੰਵਾਈ ।

ਦੂਜਾ

ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ ।
ਅਜ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ ॥
ਭਲੀ ਸਰੀ ਮੁਈ ਮੇਰੀ ਪਹਿਲੀ ਬਰੀ ।
ਜੁਗੁ ਜੁਗੁ ਜੀਵਓ ਮੇਰੀ ਅਬ ਕੀ ਧਰੀ ।
ਕਹੁ ਕਬੀਰ ਜਬ ਲਹੁਰੀ ਆਈ ਬਡੀ ਕਾ ਸੁਹਾਗ ਟਰਿਓ ॥
ਲਹੁਰੀ ਸੰਗ ਭਈ ਅਬ ਮੇਰੇ ਜੇਠੀ ਅਉਰੁ ਧਰਿਓ ॥

ਇਨ੍ਹਾਂ ਵਿਚੋਂ ਪਹਿਲੀਆਂ ਚਾਰ ਤੁਕਾਂ ਕਬੀਰ ਸਾਹਿਬ ਦੀ ਮਾਤਾ ਜੀ ਵਲੋਂ ਕਹੀਆਂ ਹੋਈਆਂ ਪ੍ਰਤੀਤ ਹੁੰਦੀਆਂ ਹਨ ਜਿਨ੍ਹਾਂ ਵਿਚ ਉਹ ਗ਼ੁੱਸੇ ਵਿਚ ਕਹਿੰਦੇ ਹਨ — "ਮੇਰੀ ਬਹੂ ਦਾ ਅੱਛਾ ਖ਼ਾਸਾ ਨਾਂ ਧਨੀਆ ਸੀ ਜਿਸ ਨੂੰ ਇਹ ਮੁੰਡੀਆ ਸਾਧੂ 'ਰਾਮਜਨੀਆ' ਕਿਹਾ ਕਰਦਾ ਹੈ। ਉਸ ਨੇ ਸਾਡਾ ਘਰ ਉਜਾੜ ਕੇ ਰਖ ਦਿਤਾ ਹੈ"––ਆਦਿ। ਪਿਛਲੀਆ ਦੋ ਤੁਕਾਂ ਵਿਚ ਕਬੀਰ ਸਾਹਿਬ ਮਾਤਾ ਦੇ ਗ਼ੁੱਸੇ ਦਾ ਜਵਾਬ ਦੇਂਦੇ ਹਨ। ਜੇਕਰ ਇਹ ਪਦ ਕਬੀਰ ਸਾਹਿਬ ਦਾ ਹੀ ਰਚਿਆ ਮੰਨ ਲਿਆ ਜਾਏ ਤਾਂ ਤੇ ਇਹ ਜ਼ਰੂਰ ਸਵੀਕਾਰ ਕਰਨਾ ਪਏਗਾ ਕਿ ਉਨ੍ਹਾਂ ਦਾ ਵਿਆਹ ਹੋਇਆ ਸੀ। ਅਸਲ ਵਿਚ ਕਬੀਰ ਸਾਹਿਬ ਲਿਖਣ ਪੜ੍ਹਨ ਵਿਚ ਬਹੁਤਾ ਵਿਸ਼ਵਾਸ਼ ਨਹੀਂ ਸਨ ਕਰਦੇ ਇਸ ਲਈ ਉਨ੍ਹਾਂ ਦੀਆਂ ਬਾਣੀਆਂ ਤਰਤੀਬ ਵਾਰ ਲਿਖ ਕੇ ਨਹੀਂ ਸੀ ਰਖੀਆਂ ਜਾਂਦੀਆਂ। ਉਨ੍ਹਾਂ ਦੀ ਬਾਣੀ ਦੀ ਕੋਈ ਵੀ ਸੰਚੀ ਜਾਂ ਗੁਟਕਾ ਅਜਿਹਾ ਨਹੀਂ ਮਿਲਦਾ ਜਿਹੜਾ ਉਨ੍ਹਾਂ ਦੇ ਵੇਲੇ ਦਾ ਤਿਆਰ ਕੀਤਾ ਗਿਆ ਜਾਪਦਾ ਹੋਵੇ! ਇਸ ਲਈ ਸਾਰਿਆਂ ਵਿਚ ਕੋਈ ਨ ਕੋਈ ਮਿਲਾਵਟ ਜ਼ਰੂਰ ਹੋ ਸਕਦੀ ਹੈ। ਸ਼ਾਇਦ ਇਸੇ ਲਈ ਇਕ ਅਖਾਣ ਚਲ ਪਈ ਹੋਈ ਹੈ ਕਿ, "ਕੁਛ-ਕੁਛ ਕਰੀ ਕਬੀਰ-ਦਾਸ, ਔਰ ਕਰੀ ਸਭ ਸੰਤਨ।" ਮੈਂ ਹੱਥ ਲਿਖਤ ਅਤੇ ਛਪੀਆਂ ਹੋਈਆਂ

ਸੈਂਕੜੇ ਪੋਥੀਆਂ ਦੀ ਸਹਾਇਤਾ ਨਾਲ ਕਬੀਰ ਸਾਹਿਬ ਦੀ ਅਸਲੀ ਬਾਣੀ ਦਾ ਪਤਾ ਲਾਉਣ ਦਾ ਜਤਨ ਕੀਤਾ ਹੈ ਅਤੇ ਉਸ ਨੂੰ "ਕਬੀਰ ਗ੍ਰੰਥਾਵਲੀ" ਦੇ ਨਾਂ ਹੇਠ ਪ੍ਰਕਾਸ਼ਿਤ ਕਰਵਾਇਆ ਹੈ। ਉਕਤ ਦੋਹਾਂ ਪਦਾਂ ਵਿਚੋਂ ਦੂਜੇ ਪਦ ਵਿਚ ਤਾਂ ਅਸਲ ਵਿਚ ਕਬੀਰ ਸਾਹਿਬ ਨੇ ਕਬੁਧਿ ਅਤੇ ਸਬੁਧਿ ਦਾ ਰੂਪਕ ਬੰਨ੍ਹਿਆ ਹੈ। ਕਦੇ ਕਦੇ ਕਬੀਰ ਸਾਹਿਬ ਉਚੇ ਗਿਆਨ ਦੀਆਂ ਗੱਲਾਂ ਇਸੇ ਤਰ੍ਹਾਂ ਰਮਜ਼ ਵਿਚ ਦਸ ਜਾਇਆ ਕਰਦੇ ਸਨ। ਇਨ੍ਹਾਂ ਪਦਾ ਵਿਚ ਕੁਝ ਟੇਢਾ ਅਰਥ ਲੁਕਿਆ ਹੁੰਦਾ ਹੈ ਅਤੇ ਉਨ੍ਹਾਂ ਦਾ ਸਿੱਧਾ ਅਰਥ ਕੁਝ ਵੀ ਹੋ ਸਕਦਾ ਹੈ। ਉਨ੍ਹਾਂ ਦੇ ਨਾਂ ਉਤੇ ਇਕ ਦੋਹਿਰਾ ਹੋਰ ਵੀ ਪ੍ਰਚਲਿਤ ਹੈ ਜਿਸ ਨੂੰ ਸਾਹਮਣੇ ਰਖ ਕੇ ਲੋਕ ਇਹ ਕਿਹਾ ਕਰਦੇ ਹਨ ਕਿ ਕਬੀਰ ਸਾਹਿਬ ਨੇ ਆਪਣੇ ਵਿਆਹ ਦਾ ਆਪ ਵਰਨਣ ਕੀਤਾ ਹੈ। ਇਹ ਦੋਹਿਰਾ ਇਸ ਤਰ੍ਹਾਂ ਹੈ :

ਨਾਰੀ ਤੋਂ ਹਮ ਭੀ ਕਰੀ, ਬੂਝਾ ਨਹੀਂ ਬਿਚਾਰ।
ਜਬ ਜਾਨੀ ਤਬ ਪਰਹਰੀ, ਨਾਰੀ ਬੜਾ ਬਿਕਾਰ॥

ਇਸ ਬਾਰੇ ਵੀ ਇਹ ਦਸ ਦੇਣਾ ਜ਼ਰੂਰੀ ਹੈ ਕਿ ਇਹ ਕਬੀਰ ਸਾਹਿਬ ਦੀਆਂ ਅਸਲ ਬਾਣੀਆਂ ਵਿਚ ਨਹੀਂ ਮਿਲਦਾ ਸੋ ਇਹ ਬਾਅਦ ਵਿਚ ਜੋੜਿਆ ਹੋਇਆ ਮਲੂਮ ਹੁੰਦਾ ਹੈ। ਉਨ੍ਹਾਂ ਦਾ ਇਕ ਅਸਲੀ ਪਦ ਅਜਿਹਾ ਜ਼ਰੂਰ ਹੈ ਜਿਸ ਵਿਚ ਕਿਹਾ ਗਇਆ ਹੈ :

ਮੁਸਿ ਮੁਸਿ ਰੋਵੈ ਕਬੀਰ ਕੀ ਮਾਈ।
ਯਹ ਬਾਰਿਕ ਕੈਸੇ ਜੀਵਹਿ ਖੁਦਾਈ।
ਕਹੇ ਕਬੀਰ ਸੁਨਹੁ ਮੇਰੀ ਮਾਈ।
ਪੂਰਨਹਾਰਾ ਤ੍ਰਿਭਵਨ ਰਾਈ॥

"ਯਹ ਬਾਰਿਕ ਕੈਸੇ ਜੀਵਹਿ ਖੁਦਾਈ" ਦਾ ਅਰਥ ਇਹ ਵੀ ਕਢਿਆ ਜਾ ਸਕਦਾ ਹੈ ਕਬੀਰ ਸਾਹਿਬ ਦਾ ਕੋਈ ਬੱਚਾ ਹੈ। ਜਿਸ ਦੇ ਲਈ ਉਸ ਦੀ ਮਾਤਾ ਚਿੰਤਾ ਕਰ ਰਹੀ ਹੈ ਕਿ, ਹੇ ਰੱਬਾ ਇਹ ਬਾਲਕ ਕਿੰਜ ਜ਼ਿੰਦਾ ਰਹੇਗਾ ? (ਕਿਉਂਕਿ ਕਬੀਰ ਨੇ ਤਾਂ ਤਾਣਾ ਬਾਣਾ ਛਡ ਕੇ ਭਗਤੀ ਸ਼ੁਰੂ ਕਰ ਦਿਤੀ ਸੀ)। ਪਰ ਅਸਲ ਵਿਚ ਇਥੇ ਕਬੀਰ ਦੀ ਮਾਂ ਖ਼ੁਦ ਕਬੀਰ ਬਾਰੇ ਹੀ ਚਿੰਤਾਵਾਨ ਹੈ। ਬੇਟਾ ਭਾਵੇਂ ਕਿੰਨਾ ਵੀ ਵੱਡਾ ਹੋ ਜਾਵੇ, ਮਾਤਾ ਉਸ ਨੂੰ ਛੋਟਾ

ਬਾਲਕ ਹੀ ਸਮਝਦੀ ਹੀ ।

ਕਹਿਣ ਦਾ ਭਾਵ ਇਹ ਹੈ ਕਿ ਕਬੀਰ ਦਾਸ ਗ੍ਰਹਿਸਤੀ ਜੀਵਨ ਜ਼ਰੂਰ ਬਤੀਤ ਕਰਦੇ ਸਨ, ਪਰ ਅਜਿਹੀ ਕੋਈ ਗੱਲ ਨਹੀਂ ਮਿਲਦੀ ਜਿਸ ਦੇ ਅਧਾਰ ਉਤੇ ਇਹ ਕਿਹਾ ਜਾ ਸਕੇ ਕਿ ਉਨਾਂ ਦਾ ਵਿਆਹ ਹੋਇਆ ਸੀ ਅਤੇ ਉਨ੍ਹਾਂ ਦੇ ਬੱਚੇ ਬਾਲਕ ਵੀ ਸਨ ।

ਇਕ ਪਾਸੇ ਜਿਥੇ ਲੋਕ ਉਨ੍ਹਾਂ ਦੇ ਵਿਆਹ ਆਦਿ ਦੀ ਗੱਲ ਕਰਦੇ ਹਨ ਉਥੇ ਦੂਜੇ ਪਾਸੇ ਉਨ੍ਹਾਂ ਦਾ ਅਖੰਡ ਬ੍ਰਹਮਚਰਜ ਸਿਧ ਕਰਨ ਲਈ ਭਗਤਾਂ ਵਿਚ ਇਸ ਤਰ੍ਹਾਂ ਦੀ ਇਕ ਕਹਾਣੀ ਪ੍ਰਚਲਿਤ ਹੈ ਕਿ ਇਕ ਵਾਰ ਪਰਮਾਤਮਾ ਨੇ ਕਬੀਰ ਸਾਹਿਬ ਦੀ ਪ੍ਰੀਖਿਆ ਲੈਣ ਲਈ ਇਕ ਅਪੱਛਰਾ ਨੂੰ ਭੇਜਿਆ ਅਤੇ ਉਸ ਨੂੰ ਕਿਹਾ, "ਬਨਾਰਸ ਵਿਚ ਮੇਰਾ ਇਕ ਭਗਤ ਕਬੀਰ ਦਾਸ ਨਾਂ ਦਾ ਹੈ । ਜਾ ਕੇ ਜ਼ਰਾ ਵੇਖ ਤੇ ਸਹੀ, ਤੇਰੇ ਜਾਦੂ ਵਿਚ ਆਉਂਦਾ ਹੈ ਕਿ ਨਹੀਂ ?" ਅਪੱਛਰਾ ਸੋਲਾਂ ਸ਼ਿੰਗਾਰ ਕਰਕੇ ਇੰਜ ਸਜ ਧਜ ਕੇ ਚਲੀ ਜਿਵੇਂ ਸ਼ੁਕਦੇਵ ਨੂੰ ਮੋਹਣ ਲਈ ਰੰਭਾ ਚਲੀ ਹੋਵੇ । ਉਸ ਦੇ ਮਧੁਰ ਬੋਲਾਂ ਵਿਚੋਂ ਅੰਮ੍ਰਿਤ ਵਰ੍ਹਦਾ ਸੀ । ਰੂਪ ਉਸ ਦਾ ਐਸਾ ਸੀ ਕਿ ਬ੍ਰਹਮਾ ਦਾ ਤਪ ਵੀ ਭੰਗ ਹੋ ਜਾਏ, ਆਦਮੀ ਕਿਥੋਂ ਦਾ ਪਾਣੀ ਹਾਰ । ਉਹ ਤੁਰਦੀ ਸੀ ਤਾਂ ਇੰਜ ਲੱਗਦਾ ਸੀ ਜਿਵੇ ਨੱਚ ਰਹੀ ਹੋਵੇ । ਜਿਸ ਵਲ ਉਹ ਵੇਖਦੀ ਉਸ ਨੂੰ ਕਾਮਦੇਵ ਦਾ ਤੀਰ ਵਿੰਨ੍ਹ ਦੇਂਦਾ ।

ਕਬੀਰ ਦੇ ਕੋਲ ਆ ਕੇ ਉਸ ਅਪੱਛਰਾ ਨੇ ਕਿਹਾ, "ਮੇਰਾ ਰੂਪ ਜ਼ਰਾ ਵੇਖੋ । ਨਜ਼ਰਾਂ ਨੀਵੀਆਂ ਨਾ ਕਰੋ । ਇਸ ਰੂਪ ਨੂੰ ਪਾਣ ਲਈ ਲੋਕ ਕਿੰਨਾ ਤਪ ਕਰਦੇ ਹਨ । ਹਿਮਾਲਾ ਉਤੇ ਧੂਣੀ ਰਮਾਉਂਦੇ ਹਨ, ਕਾਸ਼ੀ ਵਿਚ ਕਸ਼ਟ ਝਾਗਦੇ ਹਨ, ਫਿਰ ਵੀ ਮੈਨੂੰ ਪਾ ਨਹੀਂ ਸਕਦੇ । ਮੈਂ ਤੇਰੇ ਸਾਹਮਣੇ ਸਹਿਜੇ ਹੀ ਆ ਖੜੀ ਹਾਂ । ਮੇਰੇ ਨਾਲ ਸੁੱਖ ਭੋਗੋ, ਨਹੀਂ ਤਾਂ ਇਹ ਸਾਰੀ ਤਪੱਸਿਆ ਬੇਅਰਥ ਜਾਇਗੀ ।"

ਕਬੀਰ ਸਾਹਿਬ ਨੇ ਕਿਹਾ, "ਸੁਣੋ ਮਾਤਾ । ਸਵਰਗ ਵਿਚ ਤੈਨੂੰ ਕੀ ਤਕਲੀਫ਼ ਹੋਈ ਕਿ ਤੂੰ ਇਥੇ ਆ ਗਈ ਹੈਂ ? ਜੁਲਾਹੇ ਦੀ ਮੇਰੀ ਜਾਤ ਹੈ ਅਤੇ ਕੰਮ ਵੀ ਮੇਰਾ ਨੀਵਾਂ ਹੈ । ਤੂੰ ਰਾਜਕੁਮਾਰਾਂ ਕੋਲ ਜਾਹ ਜਿੱਥੇ ਘਰ ਚੰਦਨ ਅਤੇ ਕਸਤੂਰੀ ਨਾਲ ਮਹਿਕਿਆ ਰਹਿੰਦਾ ਹੈ । ਮੈਂ ਤਾਂ ਉਹ ਪੱਥਰ ਹਾਂ ਜਿਹੜਾ ਮੋਮ

ਨਹੀਂ ਹੋ ਸਕਦਾ। ਮੇਰੇ ਕੋਲ ਬਹਿ ਕੇ ਤੂੰ ਆਪ ਹੀ ਲਾਜ ਮਹਿਸੂਸ ਕਰਨ ਲਗ ਜਾਏਗੀ। ਤੇਰੀਆਂ ਤੱਕਣੀਆਂ ਵਿਚ ਮੈਨੂੰ ਜ਼ਹਿਰ ਨਜ਼ਰ ਆ ਰਿਹਾ ਹੈ। ਮੇਰੇ ਪ੍ਰਾਣ ਤਾਂ ਹਰੀ ਨਾਲ ਬੱਝੇ ਹੋਏ ਹਨ। ਇਥੇ ਤੇਰੇ ਲਈ ਟਿਕਾਣਾ ਕਿਥੇ ? ਸੋ ਮਾਤਾ ਮੈਨੂੰ ਬਖ਼ਸ਼ ਅਤੇ ਮੇਰੀ ਆਸ ਲਾਹ ਦੇ। ਉਥੇ ਹੀ ਪਰਤ ਜਾ, ਜਿਥੋਂ ਆਈ ਹੈਂ। ਕੀ ਸਵਰਗ ਲੋਕ ਉਜੜ ਹੀ ਗਿਆ ਹੈ ਕਿ ਮੇਰੇ ਕੋਲ ਦੌੜੀ ਆਈ ਹੈਂ ?"

ਜਦੋਂ ਅਪੱਛਰਾ ਸਾਰੇ ਉਪਾਅ ਕਰਕੇ ਹਾਰ ਗਈ ਤਾਂ ਭਗਵਾਨ ਦੇ ਕੋਲ ਜਾ ਕੇ ਉਸ ਨੇ ਸਾਰੀ ਵਾਰਤਾ ਕਹਿ ਸੁਣਾਈ ਅਤੇ ਕਿਹਾ, "ਸੂਰਜ ਭਾਵੇਂ ਪੱਛਮ ਵੱਲੋਂ ਚੜ੍ਹ ਪਏ, ਪਰ ਕਬੀਰ ਦਾ ਮਨ ਕਦੇ ਡੋਲ ਨਹੀਂ ਸਕੇਗਾ। ਮਾਇਆ ਤੋਂ ਏਨਾ ਨਿਰਲੇਪ ਆਦਮੀ ਤਾਂ ਕਿਤੇ ਮਿਲ ਹੀ ਨਹੀਂ ਸਕੇਗਾ।" ਇਹ ਸੁਣ ਕੇ ਭਗਵਾਨ ਖ਼ੁਸ਼ ਹੋ ਗਏ ਅਤੇ ਆਪ ਜਾ ਕੇ ਕਬੀਰ ਦੇ ਸਾਹਮਣੇ ਪ੍ਰਗਟ ਹੋਏ। ਕਬੀਰ ਦੇ ਨੇਤਰ ਉਨ੍ਹਾਂ ਦੇ ਦਰਸਨਾਂ ਨਾਲ ਤ੍ਰਿਪਤ ਹੋ ਗਏ। ਭਗਵਾਨ ਨੇ ਕਿਹਾ, "ਜੋ ਇੱਛਾ ਹੈ, ਮੰਗੋ। ਮੈਂ ਤੁਰੰਤ ਦਿਆਂਗਾ। ਕਹੋਂ ਤਾਂ ਸਿਰ ਉਤੇ ਛਤਰ ਝੁਲਾ ਦਿਆਂ, ਕਹੋਂ, ਤਾਂ ਅਠੇ ਸਿੱਧਾਂ ਅਤੇ ਨੌਂਵੇਂ ਨਿਧਾ ਦੇ ਦਿਆਂ। ਕਹੋਂ ਤਾ ਸਾਰੀ ਪ੍ਰਿਥਵੀ ਦਾ ਮਾਲਕ ਬਣਾ ਦਿਆਂ।"

ਕਬੀਰ ਸਾਹਿਬ ਨੇ ਕਿਹਾ, "ਹੇ ਤ੍ਰਿਭਵਨ ਰਾਇ, ਮੈਂ ਕੁਝ ਵੀ ਨਹੀਂ ਚਾਹੁੰਦਾ। ਮੇਰੀ ਛੋਟੀ ਅਕਲ ਨੂੰ ਕੁਝ ਅਹੁੜਦਾ ਹੀ ਨਹੀਂ। ਕੀੜੀ ਭਲਾ ਪਹਾੜ ਚੁਕ ਸਕਦੀ ਹੈ ? ਤਾਰੇ ਚੰਦਰਮਾ ਨੂੰ ਲੁਕਾ ਸਕਦੇ ਹਨ ? ਬੁੱਕ ਵਿਚ ਸਮੁੰਦਰ ਸਮਾ ਸਕਦਾ ਹੈ ? ਮੈਂ ਤੇ ਉਸ ਬਾਲਕ ਦੀ ਨਿਆਈਂ ਹਾਂ ਜਿਸ ਨੂੰ ਗੁੜ ਅਤੇ ਜ਼ਹਿਰ ਦਾ ਫ਼ਰਕ ਪਤਾ ਨਹੀਂ। ਮੈਂ ਮੱਤ ਦਾ ਭੋਲਾ ਹਾਂ, ਚੰਗਾ ਬੁਰਾ ਕੀ ਜਾਣਾਂ ?"

ਭਗਵਾਨ ਨੂੰ ਇਹ ਸੁਣ ਕੇ ਬਹੁਤ ਅਨੰਦ ਹੋਇਆ। ਉਨ੍ਹਾਂ ਨੇ ਕਬੀਰ ਦੇ ਸਿਰ ਉਤੇ ਆਪਣਾ ਹਥ ਰੱਖਿਆ ਅਤੇ ਉਨ੍ਹਾਂ ਨੂੰ ਅਜਰ ਅਮਰ ਬਣਾ ਕੇ ਆਪ ਬੈਕੁੰਠ ਪਧਾਰ ਗਏ। ਕਬੀਰ ਧੰਨ ਹੈ ਜਿਸ ਦਾ ਮਨ ਏਨਾ ਅਡੋਲ ਸੀ।

ਇਸ ਕਥਾ ਬਾਰੇ ਵਧੇਰੇ ਕਹਿਣ ਦੀ ਲੋੜ ਨਹੀਂ। ਹਰ ਇਕ ਭਗਤ ਨਾਲ ਅਜਿਹੀ ਕਹਾਣੀ ਜ਼ਰੂਰ ਜੁੜੀ ਹੋਈ ਹੈ। ਇਸ ਦਾ ਮਤਲਬ ਕੇਵਲ ਏਨਾ ਹੀ

ਲੈਣਾ ਚਾਹੀਦਾ ਹੈ ਕਿ ਜਿਹੜਾ ਮਨੁੱਖ ਭਗਵਾਨ ਦੀ ਭਗਤੀ ਦਾ ਸਚਮੁਚ ਦੀਵਾਨਾ ਹੋ ਜਾਂਦਾ ਹੈ, ਉਸ ਦੇ ਲਈ ਵੱਡੇ ਤੋਂ ਵੱਡਾ ਦੁਨਿਆਵੀ ਸੁਖ ਕੁਝ ਵੀ ਨਹੀਂ ਰਹਿੰਦਾ ।

ਕਬੀਰ ਸਾਹਿਬ ਆਪਣੇ ਆਦਰਸ਼ਾਂ ਦਾ ਪ੍ਰਚਾਰ ਜ਼ਰੂਰ ਕਰਦੇ ਸਨ, ਪਰ ਉਨ੍ਹਾਂ ਨੇ ਆਪਣੇ ਨਾਂ ਉਤੇ ਸ਼ਾਇਦ ਕੋਈ ਪੰਥ ਨਹੀਂ ਚਲਾਇਆ ਸੀ । ਅਜ ਕਲ੍ਹ ਕਬੀਰ ਪੰਥ ਦੀਆਂ ਗੱਦੀਆਂ ਦੇਸ਼ ਦੇ ਕੋਨੇ ਕੋਨੇ ਵਿਚ ਸਥਾਪਤ ਹਨ ਅਤੇ ਉਨ੍ਹਾਂ ਦੀਆਂ ਕੁਝ ਖ਼ਾਸ ਖ਼ਾਸ ਸ਼ਾਖਾਂ ਵੀ ਹਨ । ਇਨ੍ਹਾਂ ਸਭ ਸ਼ਾਖਾਂ ਨੂੰ ਚਾਲੂ ਕਰਨ ਵਾਲਿਆਂ ਬਾਰੇ ਖ਼ਿਆਲ ਕੀਤਾ ਜਾਂਦਾ ਹੈ ਕਿ ਉਹ ਕਬੀਰ ਸਾਹਿਬ ਦੇ ਅਨਿੰਨ ਚੇਲੇ ਸਨ । ਕਬੀਰ ਪੰਥ ਦੀ ਛਤੀਸ ਗੜ੍ਹੀ ਸ਼ਾਖਾ ਧਰਮ-ਦਾਸ ਸਾਹਿਬ ਤੋਂ ਚਲੀ ਹੈ । ਇਸ ਸ਼ਾਖਾ ਦੇ ਕਬੀਰ ਪੰਥੀ ਮੰਨਦੇ ਹਨ ਕਿ ਕਬੀਰ ਸਾਹਿਬ ਨੇ ਆਪਣਾ ਸਰੀਰ ਛੱਡਣ ਪਿਛੋਂ ਬਾਂਧਵ ਗੜ੍ਹ ਵਿਚ ਫਿਰ ਪ੍ਰਗਟ ਹੋ ਕੇ ਧਰਮਦਾਸ ਨੂੰ ਉਪਦੇਸ਼ ਦਿਤਾ ਸੀ ਅਤੇ ਉਸ ਨੂੰ ਆਪਣਾ ਪੰਥ ਚਲਾਉਣ ਦੀ ਆਗਿਆ ਦਿੱਤੀ ਸੀ । ਇਸ ਤੋਂ ਸਪਸ਼ਟ ਪ੍ਰਗਟ ਹੁੰਦਾ ਹੈ ਕਿ ਧਰਮਦਾਸ ਨੇ ਆਪਣਾ ਪੰਥ ਕਬੀਰ ਤੋਂ ਪਿੱਛੋਂ ਹੀ ਚਲਾਇਆ ਸੀ ਭਾਵੇਂ ਪੰਥ ਦਾ ਨਾਂ ਕਬੀਰ-ਪੰਥ ਹੀ ਰਖਿਆ ਸੀ । ਇਸੇ ਤਰ੍ਹਾਂ ਬਿਹਾਰ ਰਾਜ ਦੇ ਸਾਰਨ ਜ਼ਿਲੇ ਵਿਚ ਧਨੌਤੀ ਦਾ ਜੋ ਕਬੀਰ ਪੰਥੀ ਮੱਠ ਹੈ ਉਸ ਨੂੰ ਆਰੰਭ ਕਰਨ ਵਾਲੇ ਭਗਵਾਨਦਾਸ ਮੰਨੇ ਜਾਂਦੇ ਹਨ । ਉਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਉਹ ਸਦਾ ਕਬੀਰ ਜੀ ਦੇ ਨਾਲ ਰਹਿੰਦੇ ਸਨ ਅਤੇ ਉਨ੍ਹਾਂ ਦੇ ਭਜਨ ਆਦਿ ਲਿਖ ਲਿਆ ਕਰਦੇ ਸਨ । ਇਨ੍ਹਾਂ ਭਜਨਾਂ ਵਿਚੋਂ ਹੀ ੬੦੦ ਬਚਨਾਂ ਦਾ ਇਕ ਗੁਟਕਾ ਉਨ੍ਹਾਂ ਨੇ ਆਪਣੇ ਲਈ ਤਿਆਰ ਕੀਤਾ ਸੀ ਜਿਹੜਾ ਪਿੱਛੋਂ "ਬੀਜਕ" ਦੇ ਨਾਂ ਨਾਲ ਪ੍ਰਸਿਧ ਹੋ ਗਿਆ । ਪਰ ਭਗਵਾਨਦਾਸ ਜੀ ਬਾਰੇ ਵੀ ਇਹ ਕਹਿਣਾ ਮੁਸ਼ਕਲ ਹੈ ਕਿ ਉਹ ਕਬੀਰ ਸਾਹਿਬ ਦੇ ਸਮੇਂ ਵਿਚ ਮੌਜੂਦ ਸਨ ਜਾਂ ਨਹੀਂ । ਕਬੀਰ ਚੌਰਾ ਮੱਠ (ਕਾਸ਼ੀ) ਦੇ ਸਭ ਤੋਂ ਪਹਿਲੇ ਮਹੰਤ ਸੁਰਤ ਗੋਪਾਲ ਸਾਹਿਬ ਬਾਰੇ ਵੀ ਇਹੋ ਗੱਲ ਕਹੀ ਜਾ ਸਕਦੀ ਹੈ । ਕਮਾਲ ਸਾਹਿਬ ਸਬੰਧੀ ਕਿਹਾ ਜਾਂਦਾ ਹੈ ਕਿ ਲੋਕਾਂ ਦੇ ਬਹੁਤ ਕਹਿਣ ਸੁਣਨ ਉੱਤੇ ਵੀ ਉਨ੍ਹਾਂ ਨਾ ਤੇ ਕਬੀਰ ਸਾਹਿਬ ਦੇ ਨਾਂ ਉਤੇ ਕੋਈ ਪੰਥ ਚਲਾਇਆ ਅਤੇ ਨਾ ਹੀ ਆਪਣੇ

ਨਾ ਉਤੇ ਕੋਈ ਪਥ ਚਲਾਉਣ ਦੀ ਲੋੜ ਸਮਝੀ। ਅਸਲ ਵਿਚ ਤਾਂ ਕਬੀਰ ਸਾਹਿਬ ਨੇ ਪੰਥ ਚਲਾਉਣ ਦੀ ਨਿੰਦਾ ਹੀ ਕੀਤੀ ਹੈ। ਉਹ ਤਾ ਦਸਾਂ ਨਹੁੰਆਂ ਦੀ ਕਿਰਤ ਕਰਕੇ ਸਿਧਾ ਸਾਦਾ ਜੀਵਨ ਬਤੀਤ ਕਰਨ ਉੱਤੇ ਜ਼ੋਰ ਦੇਂਦੇ ਸਨ। ਇਸ ਲਈ ਕਮਾਲ ਨੂੰ ਹੀ ਉਨ੍ਹਾਂ ਦਾ ਸਭ ਤੋਂ ਪੁਰਾਣਾ ਚੇਲਾ ਮੰਨਣਾ ਚਾਹੀਦਾ ਹੈ। ਪੁਰਾਣਾ ਹੋਣ ਕਰਕੇ ਹੀ ਉਨ੍ਹਾਂ ਦੇ ਜੀਵਨ ਬਾਰੇ ਸਾਨੂੰ ਬਹੁਤ ਜਾਣਕਾਰੀ ਵੀ ਨਹੀਂ ਮਿਲਦੀ। ਕਮਾਲੀ ਬਾਰੇ ਪਹਿਲਾ ਦਸਿਆ ਜਾ ਚੁਕਾ ਹੈ। ਇਸ ਤੋਂ ਬਿਨਾਂ ਪਦਮਨਾਭ, ਤਤਵਾ, ਜੀਵਾ ਗਸਾਨੀ, ਜਾਗੂਦਾਸ, ਰਾਮਕ੍ਰਿਪਾਲ ਆਦਿ ਵੀ ਉਨ੍ਹਾ ਦੇ ਚੇਲੇ ਦਸੇ ਜਾਂਦੇ ਹਨ। ਪ੍ਰੰਤੂ ਇਹ ਚੇਲੇ ਭਾਵੇਂ ਕਬੀਰ ਸਾਹਿਬ ਦੇ ਉਪਦੇਸ਼ਾਂ ਉਤੇ ਚਲਣ ਵਾਲੇ ਸਨ, ਪਰ ਫਿਰ ਵੀ ਹੋ ਸਕਦਾ ਹੈ ਕਿ ਕਬੀਰ ਸਾਹਿਬ ਦੇ ਜੀਵਨ ਵਿਚ ਇਨ੍ਹਾਂ ਵਿਚੋਂ ਕੋਈ ਵੀ ਨਾ ਹੋਇਆ ਹੋਵੇ।

ਕਬੀਰ ਸਾਹਿਬ ਬਾਰੇ ਇਹ ਪ੍ਰਸਿਧ ਹੈ ਕਿ ਉਹ ਪੜ੍ਹੇ ਲਿਖੇ ਬਿਲਕੁਲ ਨਹੀਂ ਸਨ। 'ਬੀਜਕ' ਵਿਚ ਇਕ ਸਾਖੀ ਅਜੇਹੀ ਮਿਲਦੀ ਹੈ ਜਿਸ ਤੋਂ ਇਸ ਗੱਲ ਦੀ ਪੁਸ਼ਟੀ ਹੋ ਜਾਂਦੀ ਹੈ। ਇਹ ਸਾਖੀ ਇਸ ਤਰ੍ਹਾਂ ਹੈ:

ਮਸਿ ਕਾਗਦ ਛੂਯੋ ਨਹੀਂ। ਕਲਮ ਗਹੀ ਨਹਿ ਹਾਥ।
ਚਾਰਿਓ ਜੁਗਨ ਮਹਾਤਮ ਕਬੀਰ, ਮੁਖਹਿ ਜਨਾਈ ਬਾਤ ॥

ਕਿਸੇ ਪਾਠਸ਼ਾਲਾ ਵਿਚ ਨੇਮ ਅਨੁਸਾਰ ਉਨ੍ਹਾਂ ਦੀ ਲਿਖਾਈ ਪੜ੍ਹਾਈ ਨਹੀਂ ਹੋਈ ਸੀ, ਏਨਾ ਤਾਂ ਮੰਨਿਆ ਜਾ ਸਕਦਾ ਹੈ, ਪਰ ਉਨ੍ਹਾਂ ਨੂੰ ਘਟੋ ਘਟ ਅੱਖਰ ਬੋਧ ਜ਼ਰੂਰ ਸੀ ਅਤੇ ਪਿਛਲੇ ਸੰਸਕਾਰਾਂ ਅਤੇ ਸੰਤਾ ਦੀ ਸੰਗਤ ਕਰਕੇ ਧਰਮ ਅਤੇ ਸਾਧਨਾ ਦੀ ਉਨ੍ਹਾਂ ਨੂੰ ਡੂੰਘੀ ਜਾਣਕਾਰੀ ਸੀ। ਵੇਦ, ਉਪਨਿਸ਼ਦ, ਗੀਤਾ, ਭਾਗਵਤ ਆਦਿ ਦੀਆਂ ਮੁਖ ਮੁਖ ਗੱਲਾਂ ਦਾ ਉਨ੍ਹਾਂ ਨੂੰ ਪਤਾ ਸੀ। ਸਿਧਾਂ ਤਥਾ ਗੋਰਖਾਨਾਥੀ ਜੋਗੀਆਂ ਵਲੋਂ ਚਲਾਈ ਹੋਈ ਸਾਧਨਾ ਦੀ ਤਾਂ ਉਨ੍ਹਾਂ ਨੇ ਕਾਫ਼ੀ ਘੋਖ ਕੀਤੀ ਸੀ ਤੇ ਉਸ ਦੀ ਹਰ ਸੂਖਮ ਗੱਲ ਨੂੰ ਉਹ ਭਲੀ ਭਾਂਤ ਜਾਣਦੇ ਸਨ। ਨਾਲ ਹੀ ਸ਼ਿਵ, ਸ਼ਾਕਤ ਅਤੇ ਜੈਨ ਧਰਮ ਆਦਿ ਦੀਆਂ ਖ਼ਾਸ ਖ਼ਾਸ ਗੱਲਾਂ ਵੀ ਉਹ ਮੰਨਦੇ ਸਨ। ਦੂਜੇ ਪਾਸੇ ਮੁਸਲਮਾਨ ਧਰਮ ਦੀਆਂ ਸਾਰੀਆਂ ਚੰਗਿਆਈਆਂ ਅਤੇ ਬੁਰਿਆਈਆਂ ਬਾਰੇ ਉਨ੍ਹਾਂ ਨੂੰ ਪੂਰਾ ਪੂਰਾ ਗਿਆਨ ਸੀ। ਪਰ ਉਨ੍ਹਾਂ ਦਾ ਸਭ ਤੋਂ ਵਡਾ ਗੁਣ ਇਹ ਸੀ ਕਿ ਉਹ ਇਨ੍ਹਾਂ ਵਿਚੋਂ ਕਿਸੇ ਦੇ

ਵੀ ਅੰਧਵਿਸ਼ਵਾਸੀਆਂ ਵਾਂਗ ਪਿਛਲਗ ਨਾ ਬਣੇ। ਹਰ ਗੱਲ ਨੂੰ ਸਮਝਣ ਪਰਖਣ ਅਤੇ ਗੁੰਝਲਾਂ ਨੂੰ ਖੋਹਲਣ ਦਾ ਉਨ੍ਹਾਂ ਦਾ ਆਪਣਾ ਇਕ ਨਿਜੀ ਢੰਗ ਸੀ ਜਿਹੜਾ ਸਭ ਤੋਂ ਨਿਰਾਲਾ ਸੀ। ਉਨ੍ਹਾਂ ਦੀ ਪ੍ਰਤਿਭਾ ਬੜੀ ਪ੍ਰਬਲ ਸੀ, ਇਸ ਲਈ ਉਨ੍ਹਾ ਨੇ ਸੋਚ ਸਮਝ ਕੇ ਆਪਣੀ ਨਿਰਗੁਣ ਭਗਤੀ ਦਾ ਇਕ ਨਵਾ ਰਾਹ ਕੱਢਿਆ ਜਿਸ ਵਿਚ ਪ੍ਰੇਮ ਅਤੇ ਬ੍ਰਿਹਾ ਨੂੰ ਸਭ ਤੋਂ ਉਚੀ ਥਾਂ ਦਿਤੀ ਗਈ ਹੈ। ਬਾਹਰਲੇ ਅਡੰਬਰਾਂ ਉਤੇ ਉਨ੍ਹਾ ਨੇ ਸਖ਼ਤ ਚੋਟ ਕੀਤੀ ਅਤੇ ਮਨ ਨੂੰ ਉਲਟਣ (ਇਧਰੋਂ ਹਟਾ ਕੇ ਉਧਰ ਲਾਉਣ) ਦੀ ਗੱਲ ਕਹੀ। "ਸੁਰਤਿ ਯੋਗ" ਦੇ ਨਾਂ ਨਾਲ ਯੋਗ ਦਾ ਇਕ ਨਵਾ ਢੰਗ ਘੜਿਆ, ਅਤੇ ਇਸ ਵਿਚ ਲੋਕ-ਵੇਦ ਦਾ ਝੰਬੇਲਾ ਛਡ ਕੇ ਸਹਿਜ ਮਾਰਗ ਉਤੇ ਚਲਣ ਲਈ ਜ਼ੋਰ ਦਿਤਾ ਗਿਆ।

ਆਖਣੇ ਸਿਧਾਂਤਾਂ ਨੂੰ ਉਨ੍ਹਾਂ ਨੇ ਆਪਣੀਆਂ ਬਾਣੀਆਂ ਵਿਚ ਪ੍ਰਗਟ ਕੀਤਾ ਹੈ। ਪਰ ਦੁਰਭਾਗ ਦੀ ਗੱਲ ਇਹ ਹੈ ਕਿ ਅਜ ਉਨ੍ਹਾਂ ਦੀਆ ਰਚਨਾਵਾਂ ਬਾਰੇ ਇਕ ਬਹੁਤ ਵੱਡੀ ਗੁੰਝਲ ਤਥਾ ਅਸਪਸ਼ਟਤਾ ਪੈਦਾ ਹੋ ਗਈ ਹੈ ਅਤੇ ਇਸ ਸਭ ਕਾਸੇ ਵਿਚੋਂ ਉਨ੍ਹਾਂ ਦੀਆਂ ਅਸਲੀ ਰਚਨਾਵਾਂ ਦਾ ਪਤਾ ਲਾਉਣਾ ਇਸ ਵੇਲੇ ਕਠਨ ਕੰਮ ਹੋ ਗਿਆ ਹੈ। ਇਸ ਦਾ ਕਾਰਨ ਇਹ ਹੈ ਕਿ ਆਪ ਕਬੀਰ ਸਾਹਿਬ ਪੋਥੀ-ਪੱਤਰਾਂ ਵਿਚ ਵਿਸ਼ਵਾਸ ਨਹੀਂ ਸਨ ਕਰਦੇ, ਇਸ ਲਈ ਉਨ੍ਹਾਂ ਨੂੰ ਤਾਂ ਆਪਣੀਆਂ ਰਚਨਾਵਾਂ ਤਰਤੀਬਵਾਰ ਲਿਖ ਕੇ (ਜਾ ਖਰੜੇ) ਰੱਖਣ ਦੀ ਕੋਈ ਚਿੰਤਾ ਹੀ ਨਹੀਂ ਸੀ। ਇਹ ਵੀ ਹੋ ਸਕਦਾ ਹੈ ਕਿ ਕਬੀਰ ਸਾਹਿਬ ਨੂੰ ਦਸ ਪੁੱਛ ਕੇ ਕੋਈ ਹੋਰ ਵੀ ਅਜਿਹਾ ਕਰਨ ਦੀ ਗੁਸਤਾਖ਼ੀ ਨਾ ਕਰ ਸਕਿਆ ਹੋਵੇ। ਜਿਵੇਂ ਪਹਿਲਾਂ ਦਸਿਆ ਗਿਆ ਹੈ ਕੇਵਲ ਭਗਵਾਨ ਦਾਸ ਸਬੰਧੀ ਇਹ ਮਸ਼ਹੂਰ ਹੈ ਕਿ ਉਹ ਕਬੀਰ ਸਾਹਿਬ ਦੀਆਂ ਬਾਣੀਆਂ ਇਕ ਗੁਟਕੇ ਵਿਚ ਲਿਖੀ ਜਾਇਆ ਕਰਦੇ ਸਨ ਜਿਸ ਨੂੰ ਪਿਛੋਂ 'ਬੀਜਕ' ਦਾ ਨਾਂ ਦਿੱਤਾ ਗਿਆ। ਪਰ ਇਸ ਨੂੰ ਵਾਚਣ ਉਤੇ ਪਤਾ ਲਗਦਾ ਹੈ ਕਿ ਇਹ ਗੁਟਕਾ ਏਨਾ ਪੁਰਾਣਾ ਨਹੀਂ ਜਿੰਨਾ ਕਿ ਸਮਝਿਆ ਜਾਂਦਾ ਹੈ। ਕਬੀਰ ਸਾਹਿਬ ਦੀਆਂ ਰਚਨਾਵਾਂ ਵਿਚ ਸਭ ਤੋਂ ਪਹਿਲਾਂ 'ਬੀਜਕ' ਹੀ ਛਾਪੇਖ਼ਾਨਾ ਰਾਹੀਂ ਛਾਪਿਆ ਅਤੇ ਹੁਣ ਤਕ ਤੀਹ ਚਾਲ੍ਹੀ ਥਾਵਾਂ ਤੋਂ ਪ੍ਰਕਸ਼ਿਤ ਹੋ ਚੁੱਕਾ ਹੈ। ਪਤਾ ਨਹੀਂ ਹੁਣ ਤਕ ਇਸ ਦੇ ਕਿੰਨੇ ਸੰਸਕਰਣ ਛਪ ਚੁੱਕ ਹਨ। ਇਸ ਦਾ ਕਾਰਨ ਇਹ ਹੈ ਕਿ

ਕਬੀਰਪੰਥੀ ਇਸ ਨੂੰ ਹੀ ਆਪਣਾ ਧਰਮ-ਗ੍ਰੰਥ ਮੰਨਦੇ ਹਨ ਅਤੇ ਇਹ ਵੀ ਵਿਸ਼ਵਾਸ ਕਰਦੇ ਹਨ ਕਿ ਗ੍ਰੰਥ ਵਿਚ ਹੀ ਕਬੀਰ ਸਾਹਿਬ ਦੀ ਅਸਲੀ ਬਾਣੀ ਬਿਨਾਂ ਕਿਸੇ ਰਲੇ ਦੇ ਸਾਂਭੀ ਹੋਈ ਹੈ। ਪਰ ਸੱਚ ਤਾਂ ਇਹ ਹੈ ਕਿ ਅਜ ਤਕ ਜਿੰਨੀਆਂ ਵੀ ਪੁਸਤਕਾਂ ਕਬੀਰ ਸਾਹਿਬ ਦੀਆਂ ਰਚਨਾਵਾਂ ਦੀਆਂ ਮਿਲੀਆਂ ਹਨ ਉਨ੍ਹਾਂ ਵਿਚੋਂ ਕਿਸੇ ਨੂੰ ਵੀ ਪੂਰੇ ਤੌਰ ਤੇ ਪ੍ਰਮਾਣਿਕ ਨਹੀਂ ਮੰਨਿਆ ਜਾ ਸਕਿਆ। ਅਸਲ ਵਿਚ ਕਬੀਰ ਸਾਹਿਬ ਦੇ ਸਮੇਂ ਜਾਂ ਉਨ੍ਹਾਂ ਤੋਂ ਪਿਛੋਂ ਪਹਿਲੇ ਪਹਿਲ ਜਿਹੜੀ ਪੋਥੀ ਉਨ੍ਹਾਂ ਦੀਆ ਬਾਣੀਆਂ ਦੀ ਤਿਆਰ ਕੀਤੀ ਗਈ ਹੋਵੇਗੀ, ਉਹ ਹੁਣ ਕਿਤੇ ਨਹੀਂ ਮਿਲਦੀ। ਇਸ ਦਾ ਸਿੱਟਾ ਇਹ ਹੋਇਆ ਹੈ ਕਿ ਉਨ੍ਹਾਂ ਦੀਆਂ ਬਾਣੀਆਂ ਦੀਆਂ ਜਿੰਨੀਆਂ ਵੀ ਪੋਥੀਆਂ ਮਿਲਦੀਆਂ ਹਨ ਸਭ ਵਿਚ ਭਿੰਨ ਭਿੰਨ ਬਾਣੀਆਂ ਦੀ ਤਰਤੀਬ, ਉਨ੍ਹਾਂ ਦਾ ਪਾਠ ਅਤੇ ਉਨ੍ਹਾਂ ਦੀ ਗਿਣਤੀ ਵੱਖਰੀ ਵੱਖਰੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ, ਜਿਨ੍ਹਾਂ ਦਾ ਸੰਕਲਨ ਸਿਖਾਂ ਦੇ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਨੇ ਸੰਮਤ ੧੬੬੧ ਬਿਕਰਮੀ ਵਿਚ ਕਰਵਾਇਆ ਸੀ, ਸੰਤ-ਸਾਹਿੱਤ ਦਾ ਇਕ ਬੜਾ ਵਡਾ ਭੰਡਾਰ ਹੈ। ਇਸ ਵਿਚ ਸਿਖ ਗੁਰੂਆਂ ਦੇ ਨਾਲ ਹੋਰ ਸੰਤਾਂ ਦੀਆ ਬਾਣੀਆ ਵੀ ਸ਼ਾਮਲ ਹਨ। ਕਬੀਰ ਸਾਹਿਬ ਦੇ ਵੀ ਕੋਈ ਸਵਾ ਦੋ ਸੌ ਪਦ ਅਤੇ ਢਾਈ ਸੌ ਸਲੋਕ ਜਾਂ ਦੋਹਿਰੇ ਉਸ ਵਿਚ ਮਿਲਦੇ ਹਨ। ਇਸੇ ਤਰ੍ਹਾਂ ਹੋਰ ਪੰਥਾਂ ਵਿਚ ਵੀ ਕਬੀਰ ਸਾਹਿਬ ਦੀਆਂ ਰਚਨਾਵਾ ਦੇ ਸੰਕਲਨ ਮਿਲਦੇ ਹਨ ਕਿਉਂਕਿ ਸੰਤਾਂ ਦੀਆਂ ਸਾਰੀਆਂ ਸੰਪਰਦਾਵਾਂ ਵਿਚ ਕਬੀਰ ਸਾਹਿਬ ਦਾ ਬਹੁਤ ਆਦਰ ਸਤਿਕਾਰ ਹੈ। ਇਨ੍ਹਾਂ ਵਿਚੋਂ ਇਕ ਦਾ ਵਰਨਣ ਕਰ ਦੇਣਾ ਇਥੇ ਜ਼ਰੂਰੀ ਹੈ। ਰਾਜਸਥਾਨ ਵਿਚ ਦਾਦੂ ਪੰਥ ਦਾ ਅਜ ਕਲ੍ਹ ਕਾਫ਼ੀ ਪ੍ਰਚਾਰ ਹੈ ਅਤੇ ਅਜ ਤੋਂ ਕੁਝ ਚਿਰ ਪਹਿਲਾਂ ਤਾਂ ਇਸ ਦਾ ਪ੍ਰਭਾਵ ਹੋਰ ਵੀ ਵਧ ਸੀ। ਦਾਦੂ ਪੰਥ ਵਿਚ ਪੰਜ ਮਹਾਤਮਾ ਦੀ ਬਾਣੀ ਇਕੋ ਪੋਥੀ ਵਿਚ ਇਕੱਠੀ ਕੀਤੀ ਗਈ ਹੈ ਤੇ ਉਸ ਨੂੰ "ਪੰਚਵਾਣੀ" ਕਹਿੰਦੇ ਹਨ ਅਤੇ ਇਸ ਦੀ ਨਿਤ ਪੂਜਾ ਆਰਤੀ ਕੀਤੀ ਜਾਂਦੀ ਹੈ। ਇਸ "ਪੰਚਵਾਣੀ" ਵਿਚ ਦਾਦੂ ਜੀ, ਕਬੀਰ ਸਾਹਿਬ, ਨਾਮਦੇਵ ਜੀ, ਰੈਦਾਸ ਜੀ ਹਰਦਾਸਜੀ-ਪੰਜ ਮਹਾਤਮਾ ਦੀਆਂ ਬਾਣੀਆਂ ਇਸੇ ਤਰਤੀਬ ਵਿਚ ਮਿਲਦੀਆਂ ਹਨ। ਇਸ ਵਿਚ ਕਬੀਰ ਸਾਹਿਬ ਦੇ ਕੋਈ ਚਾਰ ਸੌ ਪਦ, ਅਠ ਸੌ ਦੇ ਲਗ

ਭਗ ਸਾਖੀਆਂ ਜਾਂ ਦੋਹਿਰੇ ਅਤੇ ਕੁਝ ਰਮਾਇਣੀਆਂ ਜਾਂ ਚੋਪਾਈਆਂ ਮਿਲਦੀਆਂ ਹਨ। ਇਸੇ ਤਰ੍ਹਾਂ ਦੀ ਇਕ ਸੰਚੀ ਜਿਸ ਦਾ ਨਾਂ "ਕਬੀਰ ਗ੍ਰੰਥਾਵਲੀ" ਹੈ, ਕਾਸ਼ੀ ਨਾਗਰੀ ਪ੍ਰਚਾਰਨੀ ਸਭਾ ਨੇ ਪ੍ਰਕਾਸ਼ਤ ਕਰਵਾਈ ਸੀ। ਇਸ ਤੋਂ ਬਿਨਾਂ ਸੀਮਾਬਾਗ, ਬੜੋਦਾ ਦੇ ਕਬੀਰ ਪ੍ਰੈਸ ਤੋਂ ਅਤੇ ਬੰਬਈ ਦੇ ਵੈਂਕਟੇਸ਼ਵਰ ਪ੍ਰੈਸ ਤੋਂ ਅਤੇ ਕੁਝ ਹੋਰ ਪ੍ਰੈਸਾ ਤੋਂ ਉਨ੍ਹਾਂ ਦੀਆਂ ਕੇਵਲ ਸਾਖੀਆਂ ਹੀ ਛਾਪੀਆਂ ਗਈਆਂ ਹਨ। ਅਲਾਹਬਾਦ ਦੇ ਬੈਲਵੇਡੀਅਰ ਪ੍ਰੈਸ ਤੋਂ ਅਤੇ ਕਾਸ਼ੀ ਦੇ ਕਬੀਰ ਚੋਰਾ ਤੋਂ 'ਸ਼ਬਦਾਵਲੀ' ਦੇ ਨਾ ਨਾਲ ਕਬੀਰ ਸਾਹਿਬ ਦੇ ਕੇਵਲ ਪਦ ਹੀ ਛਾਪੇ ਗਏ ਹਨ। ਸ਼ਾਂਤੀ ਨਿਕੇਤਨ ਦੇ ਆਚਾਰੀਆ ਕਸ਼ਿਤੀਮੋਹਨ ਸੇਨ ਨੇ ਥਾ ਥਾ ਫਿਰ ਕੇ ਸੰਤਾਂ ਦੇ ਮੁਖੋਂ ਉਚਰੇ ਪਦਾਂ ਨੂੰ ਇਕੱਠਾ ਕੀਤਾ ਅਤੇ ਉਨ੍ਹਾ ਨੂੰ ਉਥੋਂ ਹੀ ਚਾਰ ਭਾਗਾਂ ਵਿਚ ਕਰਕੇ ਛਪਵਾਇਆ ਹੈ। ਇਸ ਸੰਕਲਨ ਦੇ ਸੌ ਪਦਾ ਦਾ ਅੰਗਰੇਜ਼ੀ ਅਨੁਵਾਦ ਕਵੀਵਰ ਰਵਿੰਦਰ ਨਾਥ ਟੈਗੋਰ ਦੀ ਪਰੇਰਨਾ ਨਾਲ ਛਪਿਆ। ਜਿਸ ਨਾਲ ਕਬੀਰ ਸਾਹਿਬ ਦਾ ਪ੍ਰਚਾਰ ਪੱਛਮੀ ਦੇਸ਼ਾਂ ਵਿਚ ਵੀ ਹੋਇਆ। ਰਵਿੰਦਰ ਬਾਬੂ ਉਤੇ ਕਬੀਰ ਸਾਹਿਬ ਦੀ ਬਾਣੀ ਦਾ ਡੂੰਘਾ ਅਸਰ ਸੀ।

ਪ੍ਰੰਤੂ ਜਿਵੇਂ ਪਹਿਲਾ ਕਿਹਾ ਗਿਆ ਹੈ, ਇਨ੍ਹਾਂ ਦੀਆਂ ਬਾਣੀਆਂ ਵਿਚ ਇਕ ਦੂਜੇ ਨਾਲੋਂ ਬਹੁਤ ਫ਼ਰਕ ਮਿਲਦਾ ਹੈ। ਇਸ ਲਈ ਸਵਾਲ ਇਹ ਉਠਦਾ ਹੈ ਕਿ ਮਹਾਤਮਾ ਕਬੀਰ ਸਾਹਿਬ ਦੀ ਅਸਲੀ ਰਚਨਾ ਕਿੰਨੀ ਅਤੇ ਕਿਹੋ ਜਿਹੀ ਸੀ, ਕਿਉਂਕਿ ਅਸਲੀ ਰਚਨਾ ਦੇ ਹੀ ਅਧਾਰ ਉਤੇ ਅਸੀਂ ਉਨ੍ਹਾਂ ਦੇ ਮਹੱਤਵ ਦਾ ਅਨੁਮਾਨ ਲਾ ਸਕਦੇ ਹਾਂ। ਇਸ ਗੱਲ ਨੂੰ ਧਿਆਨ ਵਿਚ ਰਖ ਕੇ ਮੈਂ ਆਪਣੀ ਖੋਜ ਸ਼ੁਰੂ ਕੀਤੀ ਸੀ, ਅਤੇ ਬਹੁਤ ਸਾਰੇ ਹੱਥ ਖਰੜਿਆਂ ਅਤੇ ਛਪੀਆਂ ਹੋਈਆਂ ਕਿਤਾਬਾਂ ਤੋਂ ਮੈਂ ਕਬੀਰ ਸਾਹਿਬ ਦੇ ਕੋਈ ਸੋਲਾਂ ਸੌ ਪਦ, ਸਾਢੇ ਚਾਰ ਹਜ਼ਾਰ ਸਾਖੀਆਂ ਅਤੇ ਇਕ ਸੌ ਚੌਤੀ ਰਮੈਣੀਆਂ ਇਕੱਠੀਆਂ ਕੀਤੀਆਂ। ਸਵਾਲ ਇਹ ਸੀ ਕਿ ਕੀ ਇਨ੍ਹਾਂ ਸਾਰੀਆਂ ਨੂੰ ਕਬੀਰ ਸਾਹਿਬ ਦੀਆਂ ਅਸਲੀ ਰਚਨਾਵਾਂ ਮੰਨ ਲਿਆ ਜਾਵੇ ? ਕਬੀਰ ਪੰਥੀਆਂ ਦਾ ਤਾਂ ਵਿਸ਼ਵਾਸ ਹੈ ਕਿ ਉਨ੍ਹਾਂ ਦੇ ਸਤਿਗੁਰੂ ਦੀ ਬਾਣੀ ਅਨੰਤ ਹੈ ਅਤੇ ਉਸ ਦਾ ਵਾਰ-ਪਾਰ ਮੁਸ਼ਕਲ ਹੈ। ਦਰਖਤਾਂ ਦੇ ਜਿੰਨੇ ਪੱਤੇ ਹਨ ਅਤੇ ਗੰਗਾ ਵਿਚ ਜਿੰਨੇ

ਰੇਤ ਦੇ ਕਿਣਕੇ ਓਨੀਆਂ ਬਾਣੀਆਂ ਸਤਿਗੁਰੂ ਕਬੀਰ ਦੀਆਂ ਹਨ :

ਜੇਤੇ ਪੱਤਰ ਬਨਸਪਤੀ, ਔ ਗੰਗਾ ਕੀ ਰੈਨ ।
ਪੰਡਿਤ ਬਿਚਾਰਾ ਕਿਆ ਕਹੇ, ਕਬੀਰ ਕਹੀ ਮੁਖ ਬੈਨ ।।

ਕਬੀਰ ਸਾਹਿਬ ਦੇ ਮੁਖ ਤੋਂ ਸ਼ਬਦ ਤਾਂ ਬਹੁਤ ਨਿਕਲੇ ਹੋਣਗੇ, ਪਰ ਉਨ੍ਹਾਂ ਦੀਆਂ ਰਚਨਾਵਾਂ ਦੀ ਜਿਹੜੀ ਪਹਿਲੀ ਪੋਥੀ ਤਿਆਰ ਕੀਤੀ ਗਈ ਹੋਵੇਗੀ ਉਸ ਦੇ ਵਧ ਤੋਂ ਵਧ ਨੇੜੇ ਪਹੁੰਚਣ ਦਾ ਜਤਨ ਅਸੀਂ ਹੁਣ ਤਕ ਮਿਲਦੀਆਂ ਪੋਥੀਆ ਰਾਹੀਂ ਕਰ ਸਕਦੇ ਹਾਂ ਕਿਉਂਕਿ ਇਹ ਸਭ ਉਸੇ ਪਹਿਲੀ ਪੋਥੀ ਉਤੇ ਹੀ ਆਧਾਰਤ ਹਨ । ਇਸ ਦ੍ਰਿਸ਼ਟੀ ਤੋਂ ਕੰਮ ਕਰਕੇ ਮੈਂ ਵੇਖਿਆ ਕਿ ਕੋਈ ਦੋ ਸੌ ਪਦ, ਵੀਹ ਰਮੈਣੀਆਂ ਇਕ ਚੌਤੀਸੀ ਰਮੈਣੀ ਅਤੇ ਸਾਢੇ ਸਤ ਸੌ ਸਾਖੀਆਂ ਅਜਿਹੀਆਂ ਹਨ ਜਿਨ੍ਹਾਂ ਨੂੰ ਬਿਨਾਂ ਕਿਸੇ ਸੰਦੇਹ ਦੇ ਕਬੀਰ ਸਾਹਿਬ ਦੀ ਅਸਲ ਰਚਨਾ ਮੰਨਿਆ ਜਾ ਸਕਦਾ ਹੈ । ਇਸ ਸੰਕਲਨ ਨੂੰ 'ਕਬੀਰ ਗ੍ਰੰਥਾਵਲੀ' ਦੇ ਨਾਂ ਹੇਠ ਅਲਾਹਬਾਦ ਵਿਸ਼ਵ ਵਿਦਿਆਲਾ ਦੇ ਹਿੰਦੀ ਪਰਿਸ਼ਦ ਨੇ ਪ੍ਰਕਾਸ਼ਤ ਕੀਤਾ ਹੈ । ਇਹ ਕਹਿਣਾ ਤਾਂ ਮੁਸ਼ਕਲ ਹੈ ਕਿ ਇਸ ਵਿਚ ਦਿਤੀਆਂ ਹੋਈਆਂ ਬਾਣੀਆਂ ਅਸਲੋਂ ਹੀ ਉਹੋ ਹਨ ਜਿਹੜੀਆਂ ਕਿ ਕਬੀਰ ਸਾਹਿਬ ਦੇ ਮੁਖ ਤੋਂ ਨਿਕਲੀਆਂ ਸਨ, ਪਰ ਏਨਾ ਜ਼ਰੂਰ ਆਖਿਆ ਜਾ ਸਕਦਾ ਹੈ ਕਿ ਜਿੰਨੇ ਵੀ ਸੰਕਲਨ ਉਨ੍ਹਾਂ ਦੀਆਂ ਬਾਣੀਆਂ ਦੇ ਹੁਣ ਤਕ ਮਿਲੇ ਹਨ ਉਨ੍ਹਾਂ ਵਿਚੋਂ ਇਹ ਸਭ ਤੋਂ ਵਧ ਪ੍ਰਮਾਣਿਕ ਹੈ । ਉਂਜ ਥੋੜਾ ਬਹੁਤਾ ਮਤਭੇਦ ਤਾਂ ਹੋ ਹੀ ਸਕਦਾ ਹੈ ।

ਕਬੀਰ-ਪੰਥੀ ਮੰਨਦੇ ਹਨ ਕਿ ਕਬੀਰ ਸਾਹਿਬ ਨੇ ਬਹੁਤ ਸਾਰੇ ਲੋਕਾਂ ਨੂੰ ਸ਼ਾਸਤਰਾ ਅਰਥਾਂ ਵਿਚ ਹਰਾ ਕੇ ਉਨ੍ਹਾਂ ਨੂੰ ਆਪਣਾ ਪੈਰੋਕਾਰ ਬਣਾਇਆ ਅਤੇ ਬਹੁਤ ਸਾਰੇ ਸ਼ਰਧਾਲੂਆਂ ਨੂੰ ਸਮੇਂ ਸਮੇਂ ਉਤੇ ਉਪਦੇਸ਼ ਦਿੱਤਾ । ਅਜਿਹੇ ਸ਼ਾਸਤਰਾਰਥ ਅਤੇ ਉਪਦੇਸ਼ ਜਿਨ੍ਹਾਂ ਜਿਨ੍ਹਾਂ ਗ੍ਰੰਥਾਂ ਵਿਚ ਮਿਲਦੇ ਹਨ ਉਨ੍ਹਾਂ ਨੂੰ "ਗੋਸ਼ਟੀ ਗ੍ਰੰਥ" ਜਾਂ "ਬੋਧ ਗ੍ਰੰਥ" ਕਿਹਾ ਜਾਂਦਾ ਹੈ, ਜਿਵੇਂ — ਕਬੀਰ-ਦਤਾਤ੍ਰੇਅ ਗੋਸ਼ਟੀ, ਕਬੀਰ ਹਨੂਮਾਨ ਗੋਸ਼ਟੀ, ਕਬੀਰ-ਜੋਗਾਜੀਤ ਗੋਸ਼ਟੀ, ਕਬੀਰ-ਸਰਵਾਜੀਤ ਗੋਸ਼ਟੀ, ਕਬੀਰ-ਦੇਵਦੂਤ ਗੋਸ਼ਟੀ, ਕਬੀਰ-ਵਸ਼ਿਸ਼ਠ ਗੋਸ਼ਟੀ, ਕਬੀਰ-ਰੈਦਾਸ ਗੋਸ਼ਟੀ ਅਤੇ ਮੁਹਮਦ-ਬੋਧ, ਸੁਲਤਾਨ-ਬੋਧ, ਗਰੜ ਬੋਧ, ਅਮਰ ਸਿੰਘ-ਬੋਧ, ਵੀਰ ਸਿੰਘ-ਬੋਧ, ਜਗਜੀਵਨ-ਬੋਧ, ਭੂਪਾਲ-ਬੋਧ, ਗਯਾਨ-ਪ੍ਰਕਾਸ਼

ਜਾਂ ਧਰਮਦਾਸ-ਬੋਧ ਆਦਿ। ਅਸੀਂ ਵੇਖਦੇ ਹਾਂ ਕਿ ਦੇਸ਼-ਕਾਲ ਦੀ ਹਦ ਲੰਘ ਕੇ ਇਨ੍ਹਾਂ ਵਿਚ ਦੋ ਅਜਿਹੇ ਪੁਰਖਾਂ ਨਾਲ ਵੀ ਕਬੀਰ ਸਾਹਿਬ ਦਾ ਵਾਰਤਾਲਾਪ ਕਰਵਾਇਆ ਗਿਆ ਹੈ ਜਿਨ੍ਹਾਂ ਦੇ ਤੇ ਕਬੀਰ ਸਾਹਿਬ ਦੇ ਸਮੇਂ ਵਿਚ ਸੈਂਕੜੇ ਸਾਲਾਂ ਦਾ ਫ਼ਰਕ ਹੈ। ਫਿਰ ਵੀ ਕਬੀਰ-ਪੰਥੀ ਲੋਕ ਇਨ੍ਹਾਂ ਨੂੰ ਕਬੀਰ ਸਾਹਿਬ ਦੀਆਂ ਰਚਨਾਵਾਂ ਹੀ ਮੰਨਦੇ ਹਨ ਕਿਉਂਕਿ ਉਨ੍ਹਾਂ ਦਾ ਵਿਸ਼ਵਾਸ ਹੈ ਕਿ ਕਬੀਰ ਸਾਹਿਬ ਲੋੜ ਅਨੁਸਾਰ ਕਿਸੇ ਵੀ ਸਮੇਂ ਦੇਹ ਧਾਰਨ ਕਰ ਸਕਦੇ ਹਨ। ਪਰ ਇਨ੍ਹਾਂ ਗ੍ਰੰਥਾਂ ਨੂੰ ਵਾਚਣ ਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਜਦੋਂ ਕਬੀਰ ਪੰਥ ਦੀ ਸਥਾਪਨਾ ਹੋਈ ਅਤੇ ਦੂਜੇ ਪੰਥ ਵਾਲਿਆਂ ਨਾਲ ਉਨ੍ਹਾਂ ਦੀ ਨੋਕ ਝੋਕ ਸ਼ੁਰੂ ਹੋਈ ਉਦੋਂ ਹੀ ਇਨ੍ਹਾਂ ਗ੍ਰੰਥਾਂ ਦੀ ਰਚਨਾ ਹੋਈ ਹੋਵੇਗੀ। ਇਨ੍ਹਾਂ ਵਿਚ ਕਲਪਨਾ ਦੀ ਉਡਾਰੀ ਖ਼ੂਬ ਮਿਲਦੀ ਹੈ। ਉਦਾਹਰਣ ਲਈ "ਗੋਰਖ ਗੋਸ਼ਟੀ" ਵਿਚ ਦਸਿਆ ਗਿਆ ਹੈ ਕਿ ਜਦ ਗੋਰਖ ਬਾਬਾ ਕਬੀਰ ਸਾਹਿਬ ਨਾਲ ਸ਼ਾਸਤ੍ਰਾਰਥ ਕਰਨ ਆਏ ਤਾਂ ਉਨ੍ਹਾਂ ਨੇ ਆਪਣਾ ਤ੍ਰਿਸ਼ੂਲ ਗੱਡ ਦਿੱਤਾ ਅਤੇ ਉਸਦੀ ਇਕ ਨੋਕ ਉਤੇ ਬਹਿ ਕੇ ਕਬੀਰ ਸਾਹਿਬ ਨੂੰ ਦੂਜੀ ਨੋਕ ਉਤੇ ਬੈਠ ਕੇ ਵਾਰਤ਼ਾਲਾਪ ਸ਼ੁਰੂ ਕਰਨ ਲਈ ਕਿਹਾ। ਕਬੀਰ ਸਾਹਿਬ ਨੇ ਨਲੀ ਵਿਚੋਂ ਇਕ ਧਾਗਾ ਅਸਮਾਨ ਵਲ ਸੁੱਟਿਆ ਅਤੇ ਉਸ ਉਤੇ ਬਹਿ ਕੇ ਕਿਹਾ, "ਨਾਥ ਜੀ, ਤ੍ਰਿਸ਼ੂਲ ਤਾਂ ਜ਼ਮੀਨ ਉਤੇ ਗੱਡਿਆ ਹੋਇਆ ਹੈ, ਆਓ ਇਸ ਧਾਗੇ ਉਤੇ ਬਹਿ ਕੇ ਗੱਲਬਾਤ ਕਰੀਏ। ਇਹ ਬਿਨਾਂ ਕਿਸੇ ਸਹਾਰੇ ਦੇ ਆਸਮਾਨ ਵਿਚ ਖੜਾ ਹੈ। ਧਰਤੀ ਉਤੇ ਇਸ ਤੋਂ ਵਧੀਆ ਥਾਂ ਕਿੱਥੇ ਮਿਲੇਗੀ ?" ਇਕ ਹੋਰ "ਗੋਰਖ ਗੋਸ਼ਟੀ" ਦਾ ਨਮੂਨਾ ਵੇਖੋ :

ਪ੍ਰਸ਼ਨ ਗੋਰਖ ਨਾਥ :

ਸਿੱਧਾ ਕੌਨੇ ਦੀਨਾ ਡੰਡ ਕਮੰਡਲ, ਕਿਨ ਦੀਨੀ ਮ੍ਰਿਗ ਛਾਲਾ।
ਕੌਨੇ ਤੁਮਕੋ ਹਰਿਨਾਮ ਸੁਨਾਯਾ, ਕਿਨ ਦੀਨੋਂ ਜਪਮਾਲਾ॥

ਉੱਤਰ ਗੋਰਖ ਨਾਥ :

ਬ੍ਰਹਮਾ ਦੀਨੀ ਡੰਡ ਕਮੰਡਲ, ਸ਼ਿਵ ਦੀਨੀ ਮ੍ਰਿਗਛਾਲਾ।
ਗੁਰ ਹਮਾਰੇ ਹਰਿਨਾਮ ਸੁਨਾਯਾ, ਬਿਸ਼ਨੂ ਦੀਨੀ ਜਪਮਾਲਾ॥

ਪ੍ਰਸ਼ਨ ਗੋਰਖ ਨਾਥ :

ਅੰਡਾਨ ਮੰਡਾਨ, ਚਾਰਿ ਖੁਰੀ ਦੋ ਕਾਨ ।
ਜਾਨੇ ਤੋ ਜਾਨ, ਨਹੀਂ ਝੋਲੀ ਮਾਲਾ ਆਗੇ ਆਨ ॥

ਉੱਤਰ ਕਬੀਰ :

ਅੰਡਾਨ ਧਰਤੀ ਮੰਡਾਨ ਅਕਾਸ਼ ।
ਚਾਰਿ ਖੂੰਟ ਚਾਰਿ ਪੁਰੀ ਚੰਦ ਸੂਰ ਦੋ ਕਾਨ ॥
ਨਹੀਂ ਆਨੋਂ ਝੋਲੀ ਨਹੀਂ ਆਨੋਂ ਮਾਨਾ ।
ਮੋਹਿ ਗੁਰ ਰਾਮਨੰਦ ਕੀ ਆਨ ॥
ਸੀਗੀਂ ਝੋਲੀ ਔਰ ਚਰਪਟੀ ।
ਫਿਰ ਬੋਲੈ ਤੋ ਮਾਰੋਂ ਕਨਪਟੀ ॥

ਗੋਰਖ ਬਾਬਾ ਆਪਨੀ ਕਨਪਟੀ (ਪੁੜ ਪੁੜੀ) ਸਹੀਂ ਸਲਾਮਤ ਲੈ ਕੇ ਚਲਦੇ ਹੋਏ ।

ਇੰਜ ਅਸੀਂ ਵੇਖਦੇ ਹਾਂ ਕਿ ਇਹ ਗ੍ਰੰਥ ਕਬੀਰ ਸਾਹਿਬ ਦੇ ਨਹੀਂ ਸਗੋਂ ਪਿਛੋਂ ਦੇ ਕਬੀਰ ਪੰਥੀਆਂ ਦੇ ਹਨ ਅਤੇ ਦੂਸਰੇ ਪਖ ਵਿਚ ਜਿਨ੍ਹਾਂ ਦੇ ਨਾਂ ਹਨ (ਜਿਵੇਂ ਗੋਰਖ ਨਾਥ) ਇਹ ਅਸਲ ਵਿਚ ਉਨ੍ਹਾ ਦੇ ਚੇਲਿਆਂ ਦੇ ਹੀ ਪ੍ਰਤੀਕ ਹਨ ।

ਕਬੀਰ ਸਾਹਿਬ ਨੇ ਕਿਹਾ ਹੈ

"ਜੋ ਪਹਿਰਾ ਸੋ ਫਾਟਸੀ ਨਾਮਧਰਾ ਸੋ ਜਾਇ ।"

ਜਿਹੜਾ ਕਪੜਾ ਪਹਿਨਿਆ ਜਾਂਦਾ ਹੈ ਉਹ ਕਦੇ ਨਾ ਕਦੇ ਪਾਟਦਾ ਹੈ । ਇਸੇ ਤਰ੍ਹਾਂ ਆਤਮਾ ਜਿਹੜਾ ਸਰੀਰ ਰੂਪੀ ਚੋਲਾ ਪਹਿਨਦੀ ਹੈ, ਉਹ ਵੀ ਵਕਤ ਆਉਣ ਉਤੇ ਪੰਜ ਤਤ ਵਿਚ ਮਿਲ ਜਾਂਦਾ ਹੈ । ਕਬੀਰ ਸਾਹਿਬ ਦੇ ਵੀ ਸਰੀਰ ਦੀ ਅੰਤਮ ਘੜੀ ਜਦ ਨੇੜੇ ਆਈ ਤਾ ਕੁਝ ਕਾਰਨਾਂ ਕਰਕੇ ਉਹ ਕਾਸ਼ੀ ਛਡ ਕੇ ਮਗਹਰ ਨਾਮੀ ਪਿੰਡ ਵਿਚ ਚਲੇ ਗਏ ਜਿਹੜਾ ਅਜ ਕਲ੍ਹ ਬਸਤੀ ਜ਼ਿਲ੍ਹੇ, ਵਿਚ ਹੈ । ਆਪਣੇ ਅਖ਼ੀਰੀ ਵਕਤ ਵਿਚ ਉਹ ਮਗਹਰ ਕਿਉਂ ਗਏ ਇਸ ਸਬੰਧੀ ਲੋਕ ਕਈ ਕਈ ਤਰ੍ਹਾਂ ਦੇ ਅਨੁਮਾਨ ਲਾਉਂਦੇ ਹਨ । ਬਹੁਤ ਸਾਰੇ ਲੋਕ ਕਹਿੰਦੇ ਹਨ ਕਿ ਹਿੰਦੂਆਂ ਵਿਚ ਬਹੁਤ ਦੇਰ ਤੋਂ ਇਹ ਵਿਸ਼ਵਾਸ ਚਲਿਆ ਆ

ਰਿਹਾ ਹੈ ਕਿ ਮਗਹਰ ਵਿਚ ਮਰਿਆ ਮੁਕਤੀ ਨਹੀਂ ਮਿਲ ਸਕਦੀ, "ਮਗਹਰ ਮਰੈ ਸੋ ਗਦਹਾ ਹੋਇ।" ਪੁਰਾਣਾਂ ਵਿਚ ਇਹ ਕਥਾ ਆਉਂਦੀ ਹੈ ਕਿ ਦਕਸ਼ ਪ੍ਰਜਾਪਤੀ ਨੇ ਇਸ ਥਾਂ ਬੜਾ ਵਡਾ ਯੱਗ ਕੀਤਾ ਸੀ। ਜਿਸ ਵਿਚ ਉਨ੍ਹਾਂ ਨੇ ਸ਼ੰਕਰ ਜੀ ਦਾ ਹਿਸਾ ਨਹੀਂ ਰਖਿਆ ਸੀ। ਆਪਣੇ ਪਤੀ ਦਾ ਇਹ ਅਪਮਾਨ ਵੇਖ ਕੇ ਦਕਸ਼ ਪ੍ਰਜਾਪਤੀ ਦੀ ਕੰਨਿਆ ਸਤੀ ਨੇ ਤੁਰੰਤ ਆਪਣਾ ਸਰੀਰ ਛਡ ਦਿਤਾ। ਇਸ ਉਤੇ ਕ੍ਰੋਧ ਵਿਚ ਆ ਕੇ ਸ਼ੰਕਰ ਜੀ ਨੇ ਆਪਣੇ ਆਦਮੀ ਭੇਜ ਕੇ ਦਕਸ਼ ਦਾ ਯੱਗ ਭੰਗ ਕਰ ਦਿਤਾ ਅਤੇ ਉਸ ਵੇਲੇ ਇਹ ਸਰਾਪ ਦਿਤਾ ਕਿ ਜਿਹੜਾ ਵੀ ਇਥੇ ਮਰੇਗਾ ਅਤੇ ਮੇਰੇ ਨਾਲ ਵਿਰੋਧ ਰਖਣ ਵਾਲਾ ਹੋਵੇਗਾ ਜਾਂ ਵਿਸ਼ਨੂੰ ਦਾ ਭਗਤ ਨਹੀਂ ਹੋਵੇਗਾ, ਅਗਲੇ ਜਨਮ ਵਿਚ ਗਧਾ ਬਣ ਕੇ ਆਵੇਗਾ। ਜੀਵਨ ਭਰ ਅੰਧ-ਵਿਸ਼ਵਾਸ਼ਾਂ ਵਿਰੁਧ ਲੜਨ ਵਾਲੇ ਕਬੀਰ ਸਾਹਿਬ ਮਗਹਰ ਦਾ ਇਹ ਕਲੰਕ ਦੂਰ ਕਰਨ ਲਈ ਹੀ ਆਪਣੇ ਅੰਤਿਮ ਸਮੇਂ ਉਥੇ ਗਏ। ਕਬੀਰ ਪੰਥੀ ਗ੍ਰੰਥਾਂ ਵਿਚ ਇਹ ਦਸਿਆ ਗਿਆ ਹੈ ਕਿ ਜਦ ਕਬੀਰ ਸਾਹਿਬ ਦਾ ਇਹ ਫ਼ੈਸਲਾ ਲੋਕਾਂ ਨੂੰ ਮਲੂਮ ਹੋਇਆ ਤਾਂ ਚਾਰੇ ਪਾਸਿਉਂ ਰਾਜਾ, ਨਵਾਬ ਅਤੇ ਭਗਤ ਲੋਕ ਉਨ੍ਹਾਂ ਦੇ ਦਰਸ਼ਨਾ ਲਈ ਕਾਸ਼ੀਪੁਰੀ ਵਿਚ ਆਉਣ ਲਗ ਪਏ। ਕਾਸ਼ੀ ਨਰੇਸ਼ ਵੀਰ ਸਿੰਘ ਦੇਵ ਬਘੇਲਾ, ਰੀਵਾ ਨਰੇਸ਼ ਰਾਮ ਸਿੰਘ ਅਤੇ ਅਯੁੱਧਿਆ ਦੇ ਨਵਾਬ ਮਹੁਮਦੇਲਾ ਆਦਿ ਨੇ ਮਿਲ ਕੇ ਕਬੀਰ ਸਾਹਿਬ ਨੂੰ ਇਹ ਬੇਨਤੀ ਕੀਤੀ ਕਿ ਮਗਹਰ ਜਾਣ ਵੇਲੇ ਉਹ ਉਨ੍ਹਾ ਸਭ ਨੂੰ ਆਪਣੇ ਨਾਲ ਲੈ ਕੇ ਚਲਣ। ਇਹ ਬੇਨਤੀ ਕਬੀਰ ਸਾਹਿਬ ਨੇ ਮੰਨ ਲਈ। ਜਦੋਂ ਉਹ ਕਾਸ਼ੀ ਛਡ ਕੇ ਮਗਹਰ ਪਹੁੰਚੇ ਤਾਂ ਉਥੇ ਇਕ ਬਹੁਤ ਵਡਾ ਮੇਲਾ ਜਿਹਾ ਲਗ ਗਿਆ ਅਤੇ ਕਾਸ਼ੀ ਵਿਚ ਤਾਂ ਜਿਵੇਂ ਹਨੇਰਾ ਛਾ ਗਿਆ ਅਤੇ ਉਹ ਉਜੜੀ ਉਜੜੀ ਲੱਗੀ, ਮਗਹਰ ਵਿਚ ਉਥੋਂ ਦੇ ਨਵਾਬ ਬਿਜਲੀ ਖਾਂ ਪਠਾਣ ਵਲੋਂ ਸਭ ਲੋਕਾਂ ਲਈ ਲੰਗਰ ਦਾ ਪ੍ਰਬੰਧ ਕੀਤਾ ਗਿਆ, ਪਰ ਏਨੀ ਖ਼ਲਕਤ ਲਈ ਉਥੇ ਪਾਣੀ ਨਹੀਂ ਸੀ, ਕਿਉਂਕਿ ਉਥੋਂ ਦੀ ਨਦੀ ਵੀ ਸ਼ੰਕਰ ਜੀ ਦੇ ਸਰਾਪ ਨਾਲ ਸੁਕੀ ਗਈ ਹੋਈ ਸੀ। ਕਬੀਰ ਸਾਹਿਬ ਨੇ ਲੋਕਾਂ ਦੀ ਇਹ ਤਕਲੀਫ਼ ਦੂਰ ਕਰਨ ਲਈ ਆਪਣੀ ਦਿਬ ਸ਼ਕਤੀ ਨਾਲ ਉਸ ਨਦੀ ਵਿਚ ਫਿਰ ਪਾਣੀ ਵਗਾ ਦਿੱਤਾ ਅਤੇ ਉਸ ਦਾ ਨਾਂ "ਆਮੀ" ਰਖਿਆ ਕਿਉਂਕਿ ਉਸ ਦਾ ਸੀਤਲ

ਜਲ ਹੁਣ ਅੰਮ੍ਰਿਤ ਵਾਂਗ ਮਿੱਠਾ ਸੀ। ਇਸ ਤੋਂ ਪਿੱਛੋਂ ਉਨ੍ਹਾਂ ਨੇ ਉਥੇ ਇਕੱਠੇ ਹੋਏ ਲੋਕਾਂ ਨੂੰ ਆਪਣਾ ਅਖ਼ੀਰੀ ਉਪਦੇਸ਼ ਦਿੱਤਾ ਅਤੇ ਲਾਗੇ ਹੀ ਬਣੀ ਇਕ ਸੰਤ ਦੀ ਕੁਟੀਆ ਵਿਚ ਜਾ ਕੇ ਉਸ ਦਾ ਦਰਵਾਜ਼ਾ ਬੰਦ ਕਰਵਾ ਦਿਤਾ। ਥੋੜ੍ਹੀ ਦੇਰ ਪਿਛੋਂ ਇਕ ਧਮਾਕੇ ਦੀ ਅਵਾਜ਼ ਆਈ ਅਤੇ ਇਕ ਜੋਤੀ ਕੁਟੀਆ ਵਿਚੋਂ ਨਿਕਲ ਕੇ ਆਸਮਾਨ ਵਲ ਚਲੀ ਗਈ। ਲੋਕਾਂ ਸਮਝ ਲਿਆ ਕਿ ਕਬੀਰ ਸਾਹਿਬ ਜੋਤੀ ਜੋਤ ਸਮਾ ਗਏ ਹਨ ਅਤੇ ਸਭ ਨੇ ਮਿਲ ਕੇ ਉਨ੍ਹਾਂ ਦੀ ਜੈ ਜੈ ਕਾਰ ਕੀਤੀ।

ਪਰੰਤੂ ਇਸ ਪਿਛੋਂ ਇਕ ਝਗੜਾ ਵੀ ਪੈਦਾ ਹੋ ਗਿਆ। ਕਾਸ਼ੀ-ਨਰੇਸ਼ ਵੀਰ ਸਿੰਘ ਦੇਵ ਅਤੇ ਸਾਰੇ ਹਿੰਦੂ ਭਗਤ ਇਹ ਕਹਿੰਦੇ ਸਨ ਕਿ ਕਬੀਰ ਸਾਹਿਬ ਦਾ ਅੰਤਿਮ ਸੰਸਕਾਰ ਅਗਨੀ ਵਿਚ ਦਾਹ ਕਰਕੇ ਕਰਨਾ ਚਾਹੀਦਾ ਹੈ, ਕਿਉਂਕਿ ਉਹ ਹਿੰਦੂਆਂ ਦੇ ਗੁਰੂ ਸਨ। ਦੂਜੇ ਪਾਸੇ ਬਿਜਲੀ ਖਾਂ ਅਤੇ ਉਸ ਦੇ ਮੁਸਲਮਾਨ ਸਾਥੀ ਇਹ ਕਹਿੰਦੇ ਸਨ ਕਿ ਕਬੀਰ ਸਾਹਿਬ ਦਾ ਸਸਕਾਰ ਮੁਸਲਮਾਨ ਧਰਮ ਅਨੁਸਾਰ ਕਬਰ ਵਿਚ ਦਬਾ ਕੇ ਕੀਤਾ ਜਾਣਾ ਚਾਹੀਦਾ ਹੈ, ਕਿਉਂਕਿ ਉਹ ਮੁਸਲਮਾਨਾਂ ਦੇ ਪੀਰ ਸਨ। ਗੱਲ ਏਨੀ ਵਧ ਗਈ ਕਿ ਦੋਹਾਂ ਪਾਸਿਆਂ ਤੋਂ ਤਲਵਾਰਾਂ ਖਿਚੀਆਂ ਗਈਆਂ ਅਤੇ ਲੜਾਈ ਦੇ ਵਾਜੇ ਵਜਣ ਲੱਗੇ। ਪਰ ਉਸੇ ਵੇਲੇ ਇਹ ਅਕਾਸ਼ਬਾਣੀ ਹੋਈ ਕਿ, "ਤੁਸੀਂ ਬੇਅਰਥ ਇਕ ਦੂਜੇ ਦਾ ਲਹੂ ਨਾ ਵਹਾਓ, ਕੁਟੀਆ ਦਾ ਦਰਵਾਜ਼ਾ ਖੋਲ੍ਹ ਕੇ ਵੇਖੋ ਤਾਂ ਸਹੀ।" ਲੋਕਾਂ ਨੇ ਜਦ ਦਰਵਾਜ਼ਾ ਖੋਲ੍ਹਿਆ ਤਾਂ ਉਨ੍ਹਾ ਨੂੰ ਇਹ ਵੇਖ ਕੇ ਹੈਰਾਨੀ ਹੋਈ ਕਿ ਉਥੇ ਕਬੀਰ ਸਾਹਿਬ ਦਾ ਮਿਰਤਕ ਸਰੀਰ ਨਹੀਂ ਸਗੋਂ ਉਸ ਦੀ ਥਾਂ ਕੇਵਲ ਫੁੱਲ ਅਤੇ ਚਾਦਰ ਹੀ ਪਈ ਹੈ। ਲੋਕਾ ਨੂੰ ਇਹ ਵਿਸ਼ਵਾਸ਼ ਹੋ ਗਇਆ ਕਿ ਕਬੀਰ ਸਾਹਿਬ ਨੂੰ ਸਣਦੇਹੀ ਮੁਕਤੀ ਮਿਲੀ ਹੈ। ਪਿਛੋਂ ਲੋਕਾਂ ਨੇ ਫੁੱਲ ਅਤੇ ਚਾਦਰ ਅੱਧੀ ਅੱਧੀ ਵੰਡ ਕੇ ਆਪਣੇ ਆਪਣੇ ਧਰਮ ਦੇ ਰਿਵਾਜ ਅਨੁਸਾਰ ਉਨ੍ਹਾਂ ਦਾ ਸਸਕਾਰ ਕੀਤਾ।

ਗਰੀਬ ਦਾਸ ਸਾਹਿਬ ਦਾ ਕਹਿਣਾ ਹੈ:

ਕਾਸ਼ੀ ਤਜਕਰ ਮਗਹਰ ਚਾਲੇ ਕੀਆ ਕਬੀਰ ਪਯਾਨ।
ਚੱਦਰ ਫੂਲ ਬਿਛੇ ਹੀ ਛਾੜੇ, ਸਬਦੇ ਸਬਦ ਸਮਾਨ॥

ਮਲੂਕਦਾਸ ਜੀ ਨੇ ਕਿਹਾ ਹੈ :

ਕਾਸ਼ੀ ਤਜਿ ਗੁਰੂ ਮਗਹਰ ਆਇ, ਦੋਓ ਦੀਨਨ ਕੇ ਪੀਰ ।
ਕੋਈ ਗਾੜੇ ਕੋਈ ਅਗਨਿ ਜਰਾਵੇ, ਨੇਕ ਨ ਧਰਤੇ ਧੀਰ ॥
ਚਾਰ ਦਾਗ ਸੇ ਸਤਗੁਰ ਨਿਆਰਾ, ਅਜਰੋ ਅਮਰ ਸਰੀਰ ।
ਦਾਸ ਮਲੂਕ ਸਲੂਕ ਕਹਤ ਹੈ, ਖੋਜੋ ਖਸਮ ਕਬੀਰ ॥

ਚਾਰਦਾਗ ਦਾ ਭਾਵ ਪ੍ਰਿਥਵੀ, ਜਲ, ਅਗਨੀ ਅਤੇ ਵਾਯੂ ਤੋਂ ਹੈ। ਕਬੀਰ ਸਾਹਿਬ ਦਾ ਸਰੀਰ ਇਨ੍ਹਾਂ ਚਾਰੇ ਤੱਤਾਂ ਤੋਂ ਪਰੇ ਸੀ—ਅਜਿਹਾ ਉਨ੍ਹਾਂ ਦੇ ਭਗਤਾਂ ਦਾ ਵਿਸ਼ਵਾਸ ਹੈ । ਕੁਝ ਵਿਦਵਾਨ ਇਸ ਕਹਾਣੀ ਵਿਚ ਇਕ ਰਹੱਸ ਛੁਪਿਆ ਹੋਇਆ ਵੇਖਦੇ ਹਨ । ਉਨ੍ਹਾਂ ਦਾ ਕਹਿਣਾ ਹੈ ਕਿ ਕਬੀਰ ਸਾਹਿਬ ਅਸਲ ਵਿਚ ਅਜਿਹੇ ਪਰਵਾਰ ਵਿਚ ਜਨਮੇ ਸਨ ਜਿਸ ਵਿਚ ਮੁਰਦੇ ਨੂੰ ਸਾੜਿਆ ਵੀ ਜਾਂਦਾ ਹੈ ਅਤੇ ਫਿਰ ਉਸ ਦੀ ਭਸਮ ਉਤੇ ਸਮਾਧੀ ਵੀ ਬਣਾ ਦਿੱਤੀ ਜਾਂਦੀ ਹੈ। ਇਨ੍ਹਾਂ ਲੋਕਾਂ ਦਾ ਵਿਚਾਰ ਹੈ ਕਿ ਕੁਝ ਜੋਗੀ ਜਾਤੀਆਂ ਉਸ ਵੇਲੇ ਅਜਿਹੀਆਂ ਸਨ ਜਿਨ੍ਹਾਂ ਨੂੰ ਥੋੜਾ ਚਿਰ ਹੋਇਆ ਹਿੰਦੂਆਂ ਤੋਂ ਮੁਸਲਮਾਨ ਬਣਾਇਆ ਗਿਆ ਸੀ । ਅਜਿਹੀਆਂ ਜਾਤੀਆਂ ਦੇ ਲੋਕ ਹਿੰਦੂਆਂ ਦੇ ਵੀ ਰੀਤੀ ਰਵਾਜ ਮੰਨਦੇ ਸਨ ਅਤੇ ਮੁਸਲਮਾਨਾਂ ਦੇ ਵੀ । ਇਹ ਲੋਕ ਵਧੇਰੇ ਕਰਕੇ ਕਤਾਈ ਬੁਣਾਈ ਦਾ ਕੰਮ ਕਰਦੇ ਸਨ । ਹੋ ਸਕਦਾ ਹੈ ਕਿ ਕਬੀਰ ਸਾਹਿਬ ਵੀ ਅਜਿਹੇ ਹੀ ਕਿਸੇ ਪਰਵਾਰ ਵਿਚ ਪਲੇ ਹੋਣ । ਉਂਜ ਬਹੁਤ ਸਾਰੀਆਂ ਪੁਰਾਣੀਆਂ ਜੀਵਨੀਆਂ ਵਿਚ ਫੁੱਲ ਵਾਲੀ ਘਟਨਾ ਦਾ ਬਿਲਕੁਲ ਜ਼ਿਕਰ ਨਹੀਂ ਮਿਲਦਾ । ਉਦਾਹਰਣ ਦੇ ਤੌਰ ਤੇ ਅਨੰਤਦਾਸ ਨੇ ਆਪਣੀ 'ਪਰਚਈਂ' ਵਿਚ ਉਨ੍ਹਾਂ ਦੇ ਮਗਹਰ ਜਾ ਕੇ ਪ੍ਰਾਣ ਛੱਡਣ ਦਾ ਵਰਨਣ ਤਾਂ ਕੀਤਾ ਹੈ ਪਰ ਲਾਸ਼ ਦੀ ਥਾਂ ਫੁੱਲ ਬਣ ਜਾਣ ਦੀ ਕਰਾਮਾਤ ਦੀ ਚਰਚਾ ਅਸਲੋਂ ਹੀ ਨਹੀਂ ਕੀਤੀ ।

ਕੁਝ ਵੀ ਹੋਵੇ, ਏਨੀ ਗੱਲ ਨਿਸਚੇ ਨਾਲ ਕਹੀ ਜਾ ਸਕਦੀ ਹੈ ਕਿ ਕਬੀਰ ਸਾਹਿਬ ਦਾ ਦਿਹਾਂਤ ਮਗਹਰ ਵਿਚ ਹੀ ਹੋਇਆ ਸੀ ਕਿਉਂਕਿ ਖੁਦ ਉਨ੍ਹਾਂ ਦੇ ਦੋ ਪਦਾਂ ਵਿਚ ਇਸ ਗੱਲ ਦਾ ਜ਼ਿਕਰ ਹੈ ਕਿ ਆਪਣੇ ਜੀਵਨ ਦੇ ਅਖ਼ੀਰੀ ਵਕਤ ਉਹ ਮਗਹਰ ਚਲੇ ਗਏ ਸਨ । ਉਥੇ ਜਾਣ ਦਾ ਕੁਝ ਵੀ ਕਾਰਨ ਹੋਵੇ, ਪਰ ਇਨ੍ਹਾਂ ਪਦਾਂ ਵਿਚ ਉਨ੍ਹਾਂ ਨੇ ਕਾਸ਼ੀ ਅਤੇ ਮਗਹਰ ਬਾਰੇ ਫੈਲੀ ਹੋਈ ਗ਼ਲਤ

ਧਾਰਨਾ ਦਾ ਖੰਡਨ ਜ਼ਰੂਰ ਕੀਤਾ ਹੈ। ਉਨ੍ਹਾਂ ਪਦਾਂ ਵਿਚੋਂ ਇਕ ਪਦ ਦੀਆਂ ਕੁਝ ਪੰਗਤੀਆਂ ਹੇਠ ਲਿਖੇ ਅਨੁਸਾਰ ਹਨ :

ਅਬ ਕਹੁ ਰਾਮ ਕਵਨ ਗਤਿ ਮੋਰੀ।
ਤਜਿਲੇ ਬਨਾਰਸ ਮਤਿ ਭਈ ਥੋਰੀ ॥
ਸਗਲ ਜਨਮ ਸਿਵਪੁਰੀ ਗਵਾਇਆ।
ਮਰਤੀ ਬਾਰ ਮਗਹਰ ਉਠ ਆਇਆ ॥
ਬਹੁਤ ਬਰਿਸ ਤਪੁ ਕੀਯਾ ਕਾਸੀ।
ਮਰਨੁ ਭਯਾ ਮਗਹਰ ਕੀ ਬਾਸੀ ॥

ਦੂਸਰਾ ਪਦ ਅਜਿਹਾ ਹੈ ਜਿਸ ਵਿਚ ਉਨ੍ਹਾਂ ਦੇ ਪੱਕੇ ਆਤਮ ਵਿਸ਼ਵਾਸ ਦੀ ਝਲਕ ਮਿਲਦੀ ਹੈ :

ਲੋਗਾ ਤੁਮ ਹੋ ਮਤਿ ਕੇ ਭੋਰਾ।
ਜਉ ਕਾਸੀ ਤਨੁ ਤਜਹਿ ਕਬੀਰਾ ਤੌ ਰਾਮਹਿ ਕੌਨ ਨਿਹੋਰਾ ॥
ਜੋ ਜਨ ਭਾਓ ਭਗਤਿ ਕਛੂ ਜਾਨੈ ਤਾਕੋ ਅਚਰਜ ਕਾਹੋ।
ਜੈਸੇ ਜਲ ਜਲਹੀ ਢਰਿ ਮਿਲਿਓ ਤਿਉਂ ਢੁਰਿ ਮਿਲਉ ਜੁਲਾਹੋ ॥
ਕਹੇ ਕਬੀਰ ਸੁਨਹੁ ਰੇ ਲੋਈ ਪਰਭਿ ਨ ਭੂਲੋ ਕੋਈ।
ਕਯਾ ਕਾਸੀ ਕਯਾ ਮਗਮ ਊਖਰ ਹਿਰਦੈ ਰਾਮ ਜੋ ਹੋਈ ॥

ਉਨ੍ਹਾਂ ਦਾ ਇਸ ਗਲ ਵਿਚ ਪੱਕਾ ਨਿਸਚਾ ਸੀ ਕਿ "ਭਾਉ ਭਗਤੀ ਦੇ ਭਰੋਸੇ ਉਹ ਮਗਹਰ ਵਿਚ ਪ੍ਰਾਣ ਛਡ ਕੇ ਵੀ ਆਪਣੇ ਰਾਮ ਵਿਚ ਇਸ ਤਰ੍ਹਾਂ ਘੁਲ ਮਿਲ ਜਾਣਗੇ ਜਿਸ ਤਰ੍ਹਾਂ ਪਾਣੀ ਪਾਣੀ ਵਿਚ, ਕਿਉਂਕਿ ਜਿਸ ਦੇ ਦਿਲ ਵਿਚ ਰਾਮ ਹੀ ਰਾਮ ਹੋਵੇ ਉਸ ਦੇ ਲਈ ਜਿਹੋ ਜਿਹਾ ਕਾਸ਼ੀ ਵਿਚ ਮਰਨਾ ਉਹੋ ਜਿਹਾ ਮਗਹਰ ਵਿਚ ਮਰਨਾ। ਜੇਕਰ ਕਾਂਸ਼ੀ ਵਿਚ ਮਰਨ ਨਾਲ ਹੀ ਮੁਕਤੀ ਮਿਲ ਜਾਏ ਤਾਂ ਫਿਰ ਰਾਮ ਦੀ ਕੀ ਵਡਿਆਈ ਸਮਝੀ ਜਾਏ ?

ਕਬੀਰ ਸਾਹਿਬ ਦੀ ਮ੍ਰਿਤੂ ਮਗਹਰ ਵਿਚ ਹੋਣ ਬਾਰੇ ਜਿਥੇ ਕੋਈ ਮਤਭੇਦ ਨਹੀਂ, ਉਥੇ ਇਸ ਗੱਲ ਬਾਰੇ ਕਾਫ਼ੀ ਵਿਰੋਧ ਹੈ ਕਿ ਉਨ੍ਹਾਂ ਦੀ ਮ੍ਰਿਤੂ ਹੋਈ ਕਦੋਂ ਸੀ। ਉਨ੍ਹਾਂ ਦੀ ਮ੍ਰਿਤੂ ਸਬੰਧੀ ਇਸ ਵੇਲੇ ਤਕ ਚਾਰ ਮਤ ਹਨ ਜਿਹੜੇ

ਹੇਠਾਂ ਦਿੱਤੇ ਗਏ ਪਦਾਂ ਉਤੇ ਅਧਾਰਤ ਹਨ :

੧. ਸੰਬਤ ਪੰਦ੍ਰਹ ਸੈ ਪਚਹਤਰਾ, ਕੀਆ ਮਗਹਰ ਕੋ ਗੌਨ ।
ਮਾਘ ਸੁਦੀ ਏਕਾਦਸੀ, ਰਲੋ ਪੌਨ ਮੇਂ ਪੌਨ ॥

੨. ਪੰਦ੍ਰਹ ਸੌ ਔ ਪਾਂਚ ਮੇਂ ਮਗਹਰ ਕੀਨੋਂ ਗੌਨ ।
ਅਗਹਨ ਸੁਦੀ ਏਕਦਾਜੀ, ਮਿਲਿਓ ਪੌਨ ਮੇਂ ਪੌਨ ।

੩. ਪੰਦ੍ਰਹ ਸੌ ਉਨਚਾਸ ਮੇਂ ਮਗਹਰ ਕੀਨੋ ਗੌਨ ।
ਅਗਹਨ ਸੁਦੀ ਏਕਾਦਸੀ, ਮਿਲੋ ਪੌਨ ਮੇਂ ਪੌਨ ॥

੪. ਸੰਬਤ ਪੰਦ੍ਰਹ ਸੌ ਉਨਹੱਤਰਾ ਰਹਾਈ ।
ਸਤਗੁਰ ਚਲੇ ਉਠਿ ਹੰਸ ਜਿਆਈ ॥

ਪਹਿਲੇ ਦੋਹਰੇ ਦੀ ਦੂਜੀ ਪੰਗਤੀ ਵਿਚ ਕਿਤੇ ਕਿਤੇ, "ਆਹਨਸੁਦੀ ਏਕਾਦਸੀ" ਤਿਥ ਵੀ ਮਿਲਦੀ ਹੈ। ਇਹ ਸਾਰੇ ਪਦ ਲੋਕਾਂ ਵਿਚ ਜੀਭੋ ਜੀਭ ਚਲੇ ਆ ਰਹੇ ਹਨ ਅਤੇ ਇਨ੍ਹਾਂ ਦੇ ਰਚਨ ਵਾਲਿਆਂ ਦਾ ਠੀਕ ਠੀਕ ਪਤਾ ਨਹੀਂ ਮਿਲਦਾ, ਪਰ ਕਬੀਰ-ਪੰਥੀ ਲੋਕ ਵਧੇਰੇ ਪਹਿਲਾ ਦੋਹਿਰਾ ਠੀਕ ਮੰਨ ਕੇ ਕਬੀਰ ਸਾਹਿਬ ਦਾ ਅਲੋਪ ਹੋ ਜਾਣਾ ਸੰ: ੧੫੭੫ ਵਿਚ ਮੰਨਦੇ ਹਨ। ਇੰਜ ਉਹ ਲੋਕ ਜੇਠ ਪੁੰਨਿਆ ਸੰ: ੧੪੫੬ ਤੋਂ ਲੈ ਕੇ ਅਗਹਨ ਸੁਦੀ ਏਕਾਦਸੀ ਸੰ: ੧੫੭੫ ਤਕ ਉਨ੍ਹਾਂ ਦਾ ਜੀਵਨ ਸਮਾਂ ੧੧੯ ਸਾਲ ੫ ਮਹੀਨੇ ੨੭ ਦਿਨ ਤਕ ਮੰਨਦੇ ਹਨ। ਬਾਬੂ ਲਹਿਣਾ ਸਿੰਘ ਨਾਂ ਦੇ ਇਕ ਕਬੀਰ-ਪੰਥੀ ਨੇ, "ਕਬੀਰ ਕਸੌਟੀ" ਨਾਮਕ ਆਪਣੀ ਪੁਸਤਕ ਵਿਚ ਲਿਖਿਆ ਹੈ ਕਿ ਮਾਘ ਸੁਦੀ ਏਕਾਦਸੀ, ਦਿਨ ਬੁਧਵਾਰ ੧੫੭੫ ਨੂੰ ਕਬੀਰ ਸਾਹਿਬ ਨੇ ਮਗਹਰ ਲਈ ਚਾਲੇ ਪਾਏ ਸਨ ਅਤੇ ਉਸੇ ਦਿਨ ਉਥੇ ਪਹੁੰਚ ਕੇ ਸਰੀਰ ਛਡ ਦਿੱਤਾ ਸੀ। ਲੇਕਨ ਸੰ: ੧੫੭੫ ਦੀ ਮਾਘ ਸੁਦੀ ੧੧ ਨੂੰ ਬੁਧਵਾਰ ਨਹੀਂ ਸਗੋਂ ਮੰਗਲਵਾਰ ਦਾ ਦਿਨ ਹੁੰਦਾ ਹੈ।

ਪਰ "ਆਰਕਿਆਲੋਜੀਕਲ ਸਰਵੇ ਆਫ਼ ਇੰਡੀਆ" (ਭਾਰਤੀ ਪੁਰਾਤਤਵ ਸਰਵੇਖਣ) ਦੀ ਇਕ ਰਿਪੋਰਟ ਤੋਂ ਪਤਾ ਲਗਦਾ ਹੈ ਕਿ ਬਿਜਲੀ ਖਾਂ ਨੇ ਬਸਤੀ ਜਿਲ੍ਹੇ ਦੇ ਪੂਰਬ ਵਲ ਆਮੀ ਨਦੀ ਦੇ ਸੱਜੇ ਕੰਢੇ ਉਤੇ ਕਬੀਰ ਸਾਹਿਬ ਦਾ ਇਕ ਰੋਜ਼ਾ (ਸਮਾਧ) ਸੰ: ੧੪੫੬ ਜਾਂ ਸੰਮਤ ੧੫੦੭ ਵਿਚ ਬਣਵਾਇਆ

ਸੀ ਅਤੇ ਉਸ ਦੀ ਮੁਰੰਮਤ ਨਵਾਬ ਫ਼ਿਦਾਈ ਖਾਂ ਨੇ ੧੧੭ ਸਾਲ ਪਿਛੋਂ ਸੰ: ੧੫੭੩ ਜਾਂ ਸੰਮਤ ੧੬੨੪ ਵਿਚ ਕਰਵਾਈ ਸੀ। ਇਸ ਤੋਂ ਪਤਾ ਲਗਦਾ ਹੈ ਕਿ ਕਬੀਰ ਸਾਹਿਬ ਦੀ ਮ੍ਰਿਤੂ ਸੰ: ੧੫੦੫ ਵਿਚ ਹੋ ਗਈ ਸੀ, ਕਿਉਂਕਿ ਵਧੇਰੇ ਕਰਕੇ ਕਿਸੇ ਦੀ ਮ੍ਰਿਤੂ ਤੋਂ ਪਿਛੋਂ ਹੀ ਉਸ ਦਾ ਰੋਜ਼ਾ ਜਾਂ ਯਾਦਗਾਰ ਬਣਾਈ ਜਾਂਦੀ ਹੈ। ਇਸ ਲਈ ਕਬੀਰ ਸਾਹਿਬ ਦੀ ਮ੍ਰਿਤੂ ਬਾਰੇ ਉਪਰਲਾ ਦੂਜਾ ਦੋਹਿਰਾ ਹੀ ਜ਼ਿਆਦਾ ਠੀਕ ਜਾਪਦਾ ਹੈ। ਇਕ ਤਰ੍ਹਾਂ ਨਾਲ ਵੇਖਿਆ ਜਾਵੇ ਤਾਂ ਅਗਲੇ ਦੋਹਿਰੇ ਵਿਚ ਜੋ "ਸੰਵਤ ਪੰਦ੍ਰਹ ਸੌ ਪਚਹੱਤਰਾ" ਕਿਹਾ ਗਿਆ ਹੈ ਉਸ ਦਾ ਮਤਲਬ ਵੀ ਸ਼ਾਇਦ ੧੫੦੫ ਹੀ ਹੈ। ਦਾਦੂਪੰਥੀ ਰਾਘਵਦਾਸ ਨੇ ਆਪਣੇ "ਭਗਤ ਮਾਲ" ਦੀ ਰਚਨਾ ਮਿਤੀ ਲਈ "ਸੰਵਤ ਸਤ੍ਰਹ ਸੌ ਸਤ੍ਰਹੋਤਰਾਂ" ਇਸ ਤਰ੍ਹਾਂ ਲਿਖਿਆ ਹੈ ਕਿ ਜਿਸ ਦਾ ਅਰਥ ਸੰ: ੧੭੧੭ ਹੀ ਹੁੰਦਾ ਹੈ ਨਾ ਕਿ ਸੰ: ੧੭੭੦ ਇਸੇ ਤਰ੍ਹਾਂ ਕਬੀਰ ਸਾਹਿਬ ਦੀ ਮ੍ਰਿਤੂ ਦਾ ਸੰਮਤ ਵੀ ਪਹਿਲੇ "ਪੰਦ੍ਰਹ ਸੌ ਪਾਂਚੋਤਰਾ" ਵਾਂਗ ਪ੍ਰਸਿਧ ਰਿਹਾ ਹੋਵੇਗਾ ਅਤੇ ਫਿਰ ਵਿਗੜਦਾ ਵਿਗੜਦਾ "ਪੰਦ੍ਰਹ ਸੌ ਪੰਚਹੋਤਰਾ" ਜਾਂ "ਪੰਦ੍ਰਹ ਸੌ ਪਚਤੱਤਰਾ" ਹੋ ਗਿਆ ਹੋਵੇਗਾ : "ਪੰਦ੍ਰਹ ਸੌ ਪਚਹੋਤਰਾ ਦਾ ਮਤਲਬ ਹੋਵੇਗਾ ਪੰਦ੍ਰਹ ਸੌ ਤੋਂ ਪੰਜ ਪਿਛੋਂ। ਇਸੇ ਤਰ੍ਹਾਂ "ਸਤਹੋਤਰਾ" ਦਾ ਮਤਲਬ ਹੈ : ਸਤਰ ਸਾਲ ਪਿਛੋਂ। "ਉਤਰ" ਦਾ ਮਤਲਬ 'ਬਾਅਦ' ਜਾਂ ਪਿਛੋਂ ਵੀ ਹੁੰਦਾ ਹੈ। ਇਸ ਤਰ੍ਹਾਂ ਕਬੀਰ ਸਾਹਿਬ ਦੀ ਆਯੂ ਮ੍ਰਿਤੂ ਦੇ ਸਮੇਂ ਅਸਲ ਵਿਚ ਪੰਜਾਹ ਸਾਲ ਦੀ ਹੋਈ ਹੋਵੇਗੀ।

ਪੁਰਾਣੇ ਸੰਤਾਂ ਅਤੇ ਭਗਤਾਂ ਨੇ ਆਪਣੇ ਬਾਰੇ ਬਹੁਤ ਕੁਝ ਦਸਣ ਦੀ ਕਦੇ ਚਿੰਤਾ ਨਹੀਂ ਕੀਤੀ। ਜੇਕਰ ਕਦੇ ਕੁਝ ਕਿਹਾ ਵੀ ਤਾਂ ਵਧੇਰੇ ਕਰਕੇ ਆਪਣੀ ਨਿਮਰਤਾ ਵਖਾਉਣ ਲਈ ਹੀ ਕਹਿਆ। ਤੁਲਸੀਦਾਸ, ਸੂਰਦਾਸ ਆਦਿ ਬਾਰੇ ਵੀ ਅਸੀਂ ਇਹੋ ਗੱਲ ਵੇਖਦੇ ਹਾਂ। ਅੱਗੇ ਜਾ ਕੇ ਸੰਤ ਪ੍ਰਾਣਨਾਥ ਆਦਿ ਦੇ ਨਿਤਨੇਮ ਬਾਰੇ ਉਨ੍ਹਾਂ ਦੇ ਚੇਲਿਆਂ ਨੇ ਵਿਸਥਾਰ ਪੂਰਵਕ ਲਿਖਿਆ ਹੈ ਜਿਸ ਵਿਚ ਕਾਫ਼ੀ ਸਚਾਈ ਵੀ ਹੈ। ਪ੍ਰੰਤੂ ਦੁਰਭਾਗ ਦੀ ਗੱਲ ਹੈ ਕਿ ਕਬੀਰ ਸਾਹਿਬ ਦੀ ਇਹੋ ਜਿਹੀ ਕੋਈ ਜੀਵਨੀ ਨਹੀਂ ਮਿਲਦੀ। ਉਪਰੋਕਤ ਵਰਨਣ ਤੋਂ ਅਸੀਂ ਵੇਖਦੇ ਹਾਂ ਕਿ ਉਨ੍ਹਾਂ ਦੀ ਜੀਵਨੀ ਦੇ ਸਬੰਧ ਵਿਚ ਕੇਵਲ ਦੋ ਹੀ ਗੱਲਾਂ

ਅਜਿਹੀਆਂ ਸਾਨੂੰ ਮਲੂਮ ਹਨ ਜਿਨ੍ਹਾਂ ਦੇ ਠੀਕ ਹੋਣ ਦਾ ਅਸੀਂ ਪੂਰਾ ਪੂਰਾ ਦਾਅਵਾ ਕਰ ਸਕਦੇ ਹਾਂ। ਇਕ ਤਾਂ ਇਹ ਕਿ ਉਹ ਕਾਸ਼ੀ ਦੇ ਜੁਲਾਹੇ ਸਨ ਅਤੇ ਦੂਜੀ ਇਹ ਕਿ ਉਨ੍ਹਾਂ ਦੀ ਜੀਵਨ ਲੀਲਾ ਮਗਹਰ ਵਿਚ ਮੁਕੀ। ਪਰ ਦੁਨਿਆਵੀ ਮਰਨਾ ਜੀਣਾ ਸੰਤਾਂ ਲਈ ਕੋਈ ਮਹੱਤਵ ਨਹੀਂ ਰਖਦਾ। ਅਸਲੀ ਗੱਲ ਤਾਂ ਉਨ੍ਹਾਂ ਦੀ "ਕਰਨੀ" ਹੁੰਦੀ ਹੈ। ਕਬੀਰ ਸਾਹਿਬ ਦਾ ਜਨਮ ਕਿਤੇ ਵੀ ਹੋਇਆ ਹੋਵੇ ਅਤੇ ਪਾਲੇ ਪੋਸੇ ਉਹ ਭਾਵੇਂ ਕਿੰਨੇ ਵੀ ਨੀਚ ਪਰਵਾਰ ਵਿਚ ਗਏ ਹੋਣ, ਆਪਣੀ ਕਰਨੀ ਨਾਲ ਉਨ੍ਹਾਂ ਨੇ ਸਾਰੀ ਦੁਨੀਆਂ ਨੂੰ ਇਹ ਦਰਸਾ ਦਿਤਾ ਕਿ ਆਦਮੀ ਜਨਮ ਨਾਲ ਨਹੀਂ ਸਗੋਂ ਕਰਮ ਨਾਲ ਵੱਡਾ ਹੁੰਦਾ ਹੈ। ਨਾਭਾਦਾਸ ਜੀ ਨੇ "ਭਗਤਮਾਲ" ਵਿਚ ਉਨ੍ਹਾਂ ਬਾਰੇ ਜਾਣਕਾਰੀ ਦੇਂਦਿਆਂ ਲਿਖਿਆ ਹੈ–"ਕਬੀਰ ਕਾਨਿ ਰਾਖੀ ਨਹੀਂ, ਵਰਣਾਸ੍ਰਮ ਖਟ ਦਰਸ਼ਨੀ।" ਉਹ ਪਰਮਾਤਮਾ ਵਿਚ ਪੂਰਾ ਵਿਸ਼ਵਾਸ ਰਖਦੇ ਸਨ ਅਤੇ ਆਪਣੀ ਸਾਧਨਾ ਨਾਲ ਉੱਚਾ ਉਠਦੇ ਉਠਦੇ ਉਸ ਨਾਲ "ਇਕ ਮਿਕ" ਹੋ ਗਏ ਸਨ। ਉਨ੍ਹਾਂ ਦੀ ਦੂਈ ਦਵੈਖ ਦੀ ਦ੍ਰਿਸ਼ਟੀ ਖ਼ਤਮ ਹੋ ਗਈ ਸੀ ਅਤੇ ਇਸੇ ਲਈ ਉਹ ਆਪਣੇ ਆਪ ਨੂੰ ਅਮਰ ਮੰਨਦੇ ਸਨ। ਉਨ੍ਹਾਂ ਨੇ ਕਿਹਾ ਹੈ :

ਹਮ ਨਾ ਮਰੇਂ ਮਰਿਹੇ ਸੰਸਾਰਾ।
ਹਮਕੋ ਮਿਲਾ ਜਿਆਵਨਹਾਰਾ।
ਹਰਿ ਮਰਿਹੈ ਤੋਂ ਹਮਹੁੰ ਮਰਿਹੈ।
ਹਰਿ ਨ ਮਰੇ ਹਮ ਕਾਹੇ ਕੋ ਮਰਿਹੈਂ।
ਕਹੇ ਕਬੀਰ ਮਨ ਮਨਹਿੰ ਮਿਲਾਵਾ॥
ਅਮਰ ਭਯੇ ਸੁਖਾ ਸਾਗਰ ਪਾਵਾ॥

ਕਬੀਰ ਸਾਹਿਬ ਸਚਮੁਚ ਅਮਰ ਹੋ ਗਏ ਹਨ — ਇਹ ਗੱਲ ਵਖਰੀ ਹੈ ਕਿ ਉਨ੍ਹਾਂ ਦਾ ਨਾਸਵਾਨ ਸਰੀਰ ਸਮਾਪਤ ਹੋ ਚੁਕਾ ਹੈ। ਪਰ ਉਨ੍ਹਾਂ ਦੀ ਕੀਰਤੀ ਕਦੇ ਨਹੀਂ ਮਰ ਸਕਦੀ, ਕਿਉਂਕਿ ਉਨ੍ਹਾਂ ਨੇ "ਸੁਖ ਸਾਗਰ" ਨੂੰ ਪਾ ਲਿਆ ਸੀ ਅਤੇ ਸੱਚ ਦਾ ਆਮ੍ਹੋ-ਸਾਮ੍ਹਣੇ ਦਰਸ਼ਨ ਕਰ ਲਿਆ ਸੀ।

# ਪਦ

(੧)

ਹਮਾਰੈ ਗੁਰ ਬੜੇ ਭ੍ਰਿੰਗੀ
ਆਨਿ ਕੀਟਕ ਕਰਤ ਭ੍ਰਿੰਗ ਸੋ ਆਪਤੈ ਰੰਗੀ ।।ਰਹਾਓ।।
ਪਾਇੰ ਔਰੇ ਪੰਖ ਔਰੇ ਔਰ ਰੰਗ ਰੰਗੀ ।
ਜਾਤਿ ਪਾਤਿ ਨ ਲਖੇ ਕੋਈ ਭਗਤ ਭੇ ਭੰਗੀ ।।੧।।
ਨਦੀ ਨਾਲਾ ਮਿਲੇ ਗੰਗਾ ਕਹਾਵੈ ਗੰਗੀ ।
ਸਮਾਨੀ ਦਰਿਯਾਵ ਦਰਿਯਾ ਪਾਰ ਨ ਲੰਘੀ ।।੨।।
ਚਲਤ ਮਨਸਾ ਅਚਲ ਕੀ ਨਹੀਂ ਮਾਹਿ ਮਨ ਪੰਗੀ ।
ਤਤ ਮੈਂ ਨਿਹਤੱਤ ਦਰਸਾ ਸੰਗ ਮੈਂ ਸੰਗੀ ।।੩।।
ਬੰਧ ਤੈ ਨਿਰਬੰਧ ਕੀਯਾ ਤੋਹਿ ਸਬ ਤੰਗੀ ।
ਕਹੈ ਕਬੀਰ ਅਗਮ ਕੀਆ ਗਮ ਰਾਮ ਰੰਗ ਰੰਗੀ ।।੪।।

ਸਾਡੇ ਗੁਰੂ ਭ੍ਰਿੰਗੀ ਵਾਂਗ ਹਨ ਅਤੇ ਅਜਿਹੇ ਮੌਜੀ ਹਨ ਕਿ ਕੀੜਿਆਂ ਨੂੰ ਇਕੱਠਾ ਕਰਕੇ ਆਪਣੇ ਹੀ ਵਾਂਗ ਭ੍ਰਿੰਗ ਬਣਾਦੇ ਰਹਿੰਦੇ ਹਨ । ਫਿਰ ਉਨ੍ਹਾਂ ਦੇ ਪੈਰ ਹੋਰ ਤਰ੍ਹਾਂ ਦੇ ਹੋ ਜਾਂਦੇ ਹਨ ਅਤੇ ਖੰਭ ਹੋਰ ਤਰ੍ਹਾਂ ਦੇ ਉਹ ਦੂਜੇ ਹੀ ਰੰਗ ਵਿਚ ਰੰਗੇ ਜਾਂਦੇ ਹਨ । ਜਾਤਿ ਪਾਤਿ ਕੋਈ ਨਹੀਂ ਵੇਖਦਾ । ਭੰਗੀ ਭਗਤ ਹੋ ਗਿਆ ਹੈ । ਨਦੀ ਨਾਲੇ ਗੰਗਾ ਵਿਚ ਮਿਲ ਕੇ ਗੰਗਾ ਹੋ ਜਾਂਦੇ ਹਨ ਅਤੇ ਫਿਰ ਉਹੋ ਨਦੀ ਜਦੋਂ ਸਮੁੰਦਰ ਵਿਚ ਸਮਾ ਜਾਂਦੀ ਹੈ ਤਾਂ ਉਸ ਦਾ ਥਾਹ ਨਹੀਂ ਲਗਦਾ । ਮੇਰੇ ਗੁਰੂ ਨੇ ਚੰਚਲ (ਮਨ) ਲਾਲਸਾ ਨੂੰ ਨਿਸਚਲ ਕਰ ਦਿਤਾ ਹੈ ਜਿਸ ਨਾਲ ਮਨ ਬਾਹਰ ਨ ਦੌੜ ਕੇ ਅੰਦਰ ਹੀ ਟਿਕ ਗਿਆ ਹੈ । ਪੰਜ ਤਤਾਂ ਦੇ ਸਥੂਲ ਸਰੀਰ ਵਿਚ ਤੱਤਾਂ ਤੋਂ ਪਰੇ ਸੂਖਮ ਬ੍ਰਹਮ ਦੇ ਦਰਸ਼ਨ ਹੋਏ ਅਤੇ

ਆਤਮਾ ਦਾ ਸਾਥੀ (ਪਰਮਾਤਮਾ) ਨਾਲ ਹੀ ਨਜ਼ਰ ਆ ਗਿਆ । ਸਾਰੇ ਬੰਧਨ ਤੋੜ ਕੇ ਉਸ ਨੇ ਮੈਨੂੰ ਨਾਮ ਦੇ ਰੰਗ ਵਿਚ ਰੰਗ ਕੇ ਅਲਖ ਨੂੰ ਲਖ ਬਣਾ ਦਿਤਾ ਭਾਵ ਮੇਰੀ ਪਰਮਾਤਮਾ ਤਕ ਪੁਜ ਹੋ ਗਈ ।

(੨)

ਗੋਕੁਲ ਨਾਇਕ ਬੀਠੁਲਾ ਮੇਰਾ ਮਨੁ ਲਾਗਾ ਤੋਹਿ ਰੇ ।
ਬਹੁਤਕ ਦਿਨ ਬਿਛਰੇ ਭਏ ਤੇਰੀ ਔਸੇਰਿ ਆਵੈ ਮੋਹਿ ਰੇ ॥ਰਹਾਉ॥
ਕਮਰ ਕ੍ਰੋਧ ਕੌ ਗੁਹ ਰਚਿਓ ਰੇ ਨੇਹ ਗਏ ਕੀ ਆਸ ਹੈ ।
ਆਪਹਿੰ ਆਪ ਬੰਧਾਈਯਾ ਦੋਇ ਲੋਚਨ ਮਰਹਿੰ ਪਿਯਾਸ ਰੇ ॥੧॥
ਆਪਾ ਪਰ ਸੰਮਿ ਚੀਨਿਹ ਤਬ ਦੀਸੈ ਸਰਬ ਸਮਾਨ ।
ਇਹਿ ਪਦ ਨਰ ਹਰਿ ਭੇਟੀਏ ਤੂ ਛਾਡਿ ਕਪਟ ਅਭਿਮਾਨ ਰੇ ॥੨॥
ਨ ਕਤਹੂੰ ਚਲਿ ਜਾਈਏ ਨ ਲੀਜੇ ਸਿਰਿ ਭਾਰ ।
ਰਸਨਾ ਰਸਹਿੰ ਬਿਚਾਰੀਏ ਸਾਰੰਗ ਸ੍ਰੀ ਰੰਗ ਧਾਰ ਰੇ ॥੩॥
ਸਾਧਨ ਭੈਂ ਸਿਧਿ ਪਾਈਏ ਕਿੰਬਾ ਹੋਇਮ ਹੋਇ ।
ਜੇ ਦਿੜ ਗਿਆਨ ਨ ਊਪਜੇ ਤੋਂ ਅਹਦਿ ਮਰੈ ਜਨਿ ਕੋਇਰੇ ॥੪॥
ਏਨ ਜੁਗੁਤਿ ਏਕ ਮਿਲੇ ਕਿੰਬਾ ਜੋਗ ਕਿ ਭੋਗ ।
ਇਨ ਦੋਨਿਉਂ ਫਲ ਪਾਈਏ ਰਾਮ ਨਾਮ ਸਿਧਿ ਜੋਗ ਰੇ ॥੫॥
ਤੁਮ੍ ਜਿੰਨਿ ਜਾਨੋ ਗੀਤ ਹੈ ਯਹ ਨਿਜ ਬ੍ਰਹਮ ਵਿਚਾਰ ।
ਕੇਵਲ ਕਹਿ ਸਮਝਾਈਏ ਆਤਮ ਸਾਧਨ ਸਾਰ ਰੇ ॥੬॥
ਚਰਨ ਕੰਵਲ ਚਿਤ ਲਾਈਏ ਰਾਮ ਨਾਮ ਗੁਣ ਗਾਇ ।
ਕਹੇ ਕਬੀਰ ਸੰਸਾ ਨਹੀਂ ਭੁਗੁਤਿ ਮੁਕੁਤਿ ਗਤਿ ਪਾਇ ਰੇ ॥੭॥

ਐ ਗੋਕਲ ਨਾਇਕ ਬਿੱਠਲ, ਮੇਰਾ ਮਨ ਤੇਰੇ ਵਿਚ ਲੱਗਾ ਹੋਇਆ ਹੈ । ਬਹੁਤ ਦਿਨ ਵਿਛੜਿਆਂ ਹੋ ਗਏ ਹਨ (ਆਤਮਾ ਨੂੰ ਪਰਮਾਤਮਾ ਤੋਂ ਅੱਡ ਹੋਇਆਂ), ਹੁਣ ਤੇਰੀ ਯਾਦ ਆ ਰਹੀ ਹੈ । ਕਰੋੜਾਂ ਕਰਮਾਂ ਵਾਲੇ ਸਰੀਰ ਜਾਂ ਜਗਤ ਨੂੰ ਰਹਿਣ ਦਾ ਘਰ ਬਣਾਇਆ ਅਤੇ ਨਿਰਮੋਹੀ (ਮਇਆ) ਵਿਚ

ਆਸ ਲਾਈ, ਇਸ ਤਰ੍ਹਾਂ ਮੈਂ ਖ਼ੁਦ ਆਪਣੇ ਆਪ ਨੂੰ ਉਲਝਾ ਲਿਆ। ਮੇਰੀਆਂ ਦੋਵੇਂ ਅੱਖਾਂ ਤੁਹਾਡੇ ਦਰਸ਼ਨਾਂ ਲਈ ਪਿਆਸੀਆਂ ਤਰਸ ਰਹੀਆਂ ਹਨ। ਆਪਣੇ ਅਤੇ ਪਰਾਏ ਨੂੰ ਇਕੋ ਦ੍ਰਿਸ਼ਟੀ ਨਾਲ ਵੇਖੋ ਤਾਂ ਸਭ ਬਰਾਬਰ ਦਿਸਦੇ ਹਨ। ਇਸੇ ਤਰ੍ਹਾਂ ਨਰਹਿਰ ਨੂੰ ਪਾਇਆ ਜਾਂਦਾ ਹੈ, ਇਸ ਲਈ ਤੂੰ ਕਪਟ ਅਤੇ ਹੰਕਾਰ ਛਡ ਦੇ। ਨਾ ਕਿਤੇ ਜਾਣਾ ਚਾਹੀਦਾ ਹੈ ਅਤੇ ਨਾ ਹੀ ਸਿਰ ਉਤੇ ਪੁਸਤਕ ਗਿਆਨ ਦਾ ਭਾਰ ਹੀ ਲੱਦਣਾ ਚਾਹੀਦਾ ਹੈ। ਘਰ ਬੈਠੇ ਹੀ ਸ੍ਰੀ ਰੰਗ ਸਾਰੰਗਧਰ ਦੇ ਨਾਮ-ਸਿਮਰਨ ਦਾ ਰਸ ਲੈਣਾ ਚਾਹੀਦਾ ਹੈ ਅਤੇ ਉਸੇ ਦਾ ਮਨਨ ਕਰਨਾ ਚਾਹੀਦਾ ਹੈ। ਸਾਧਨ ਨਾਲ ਸਿਧੀ ਪਾਈ ਜਾਂਦੀ ਹੈ। ਉਹ ਵੀ, ਸੰਭਵ ਹੈ, ਮਿਲੇ ਜਾਂ ਨਾ ਮਿਲੇ। ਪਰ ਜੇ ਪੱਕਾ ਗਿਆਨ ਪੈਦਾ ਹੋ ਜਾਵੇ ਤਾਂ ਕੋਈ ਦੁਖੀ ਹੋ ਕੇ ਨਾ ਮਰੇ (ਨਿਰਾਸ਼ ਨਾ ਹੋਵੇ)। ਇਕ ਤਰਕੀਬ ਨਾਲ ਇਕ ਹੀ ਚੀਜ਼ ਮਿਲਦੀ ਜਾਂ ਜੋਗ ਜਾਂ ਭੋਗ। ਪਰ ਰਾਮ ਨਾਮ ਦੀ ਸਿੱਧੀ ਵਿਚ ਜੋਗ ਅਤੇ ਭੋਗ ਦੋਹਾਂ ਦਾ ਅਨੰਦ ਹੈ। ਤੂੰ ਇਹ ਨਾ ਸਮਝ ਕਿ ਇਹ ਕੋਈ ਸਾਧਾਰਨ ਗੀਤ ਹੈ। ਇਹ ਸਾਡਾ ਬ੍ਰਹਮ ਵਿਚਾਰ ਜਾਂ ਦਰਸ਼ਨ ਹੈ। ਅਸਾਂ ਕੇਵਲ ਆਤਮ ਸਾਧਨਾ ਦਾ ਅਸਲੀ ਤੱਤ ਕਹਿ ਕੇ ਸਮਝਾਇਆ ਹੈ। ਰਾਮ ਦਾ ਨਾਂ ਅਤੇ ਗੁਣ ਗਾ ਗਾ ਕੇ ਉਨ੍ਹਾਂ ਦੇ ਚਰਨ ਕੰਵਲਾਂ ਵਿਚ ਚਿਤ ਲਾਉਣਾ ਚਾਹੀਦਾ ਹੈ। ਕਬੀਰ ਕਹਿੰਦਾ ਹੈ ਕਿ ਤੁਸੀਂ ਜ਼ਰੂਰ ਹੀ ਭੋਗ ਅਤੇ ਮੋਖ ਦੋਵੇਂ ਪਾਓਗੇ।

( ੩ )

ਇਹੁ ਧਨ ਮੇਰੈ ਹਰਿ ਕੋ ਨਾਉਂ।
ਗਾਂਠਿ ਨ ਬਾਂਧਿਓ ਬੇਚਿਨ ਖਾਉਂ ॥ਰਹਾਓ॥
ਨਾਉਂ ਮੇਰੈ ਖੇਤੀ ਨਾਉਂ ਮੇਰੇ ਬੇਰੀ।
ਭਗਤਿ ਕਰਾਓ ਜਨ ਸਰਨ ਤੁਮ੍ਹਾਰੀ ॥੧॥
ਨਾਉਂ ਮੇਰੈ ਮਾਯਾ ਨਾਉਂ ਮੇਰੈ ਪੂੰਜੀ।
ਤੁਮਹਿਂ ਛਾਡਿ ਜਾਨਓ ਨਹਿਂ ਦੂਜੀ ॥੨॥

ਨਾਉ ਮੇਰੇ ਬੰਧਿਪ ਨਾਉ ਮੇਰੇ ਭਾਈ ।
ਅੰਤ ਕੀ ਬੇਰੀਆਂ ਨਾਉ ਸਹਾਈ ॥੩॥
ਨਾਉ ਮੇਰੇ ਨਿਰਧਨ ਜਿਉ ਨਿਧਿ ਪਾਈ ।
ਕਹੈ ਕਬੀਰ ਜੈਸੇ ਰੰਕ ਮਿਠਾਈ ॥੪॥

ਮੇਰੇ ਕੋਲ ਧਨ ਹਰੀ ਦੇ ਨਾਮ ਦਾ ਹੈ ਜਿਸ ਨੂੰ ਨਾ ਤੇ ਮੈਂ ਗੰਢ ਬੰਨ੍ਹ ਕੇ ਰਖਦਾ ਹਾਂ ਅਤੇ ਨਾ ਵੇਖ ਕੇ ਖਾਂਦਾ ਹਾਂ। ਨਾਮ ਦੀ ਹੀ ਮੇਰੇ ਕੋਲ ਖੇਤੀ ਹੈ, ਨਾਮ ਦੀ ਹੀ ਬਾੜੀ ਹੈ। ਸੇਵਕ ਹਾਂ ਤੇਰੀ ਸ਼ਰਣ ਵਿਚ ਰਹਿ ਕੇ ਤੇਰੀ ਹੀ ਭਗਤੀ ਕਰਦਾ ਹਾਂ। ਨਾਮ ਦੀ ਹੀ ਮੇਰੇ ਕੋਲ ਰਿਆਸਤ ਹੈ। ਨਾਮ ਦੀ ਹੀ ਪੂੰਜੀ ਹੈ। ਤੈਨੂੰ ਛਡ ਕੇ ਮੈਂ ਦੂਜੀ ਗੱਲ ਜਾਣਦਾ ਵੀ ਨਹੀਂ। ਨਾਮ ਹੀ ਮੇਰੇ ਲਈ ਸਾਕ-ਸੈਣ ਹੈ, ਨਾਮ ਹੀ ਭਾਈ ਹੈ, ਅੰਤ ਵੇਲੇ (ਮ੍ਰਿਤੂ ਵੇਲੇ ਜਾਂ ਭੀੜ ਵੇਲੇ) ਵੀ ਨਾਮ ਹੀ ਸਹਾਈ ਹੁੰਦਾ ਹੈ। ਨਾਮ ਮੇਰੇ ਲਈ ਇਸੇ ਤਰ੍ਹਾਂ ਹੈ ਜਿਸ ਤਰ੍ਹਾਂ ਨਿਰਧਨ ਲਈ ਧਨ। ਕਬੀਰ ਕਹਿੰਦਾ ਹੈ ਕਿ ਨਾਮ ਉਵੇਂ ਆਨੰਦ ਦੇਣ ਵਾਲਾ ਹੈ ਜਿਵੇਂ ਮੰਗਤੇ ਨੂੰ ਮਿਠਿਆਈ।

( ੪ )

ਤੇਰਾ ਜਨੁ ਇਕ ਆਧ ਹੈ ਕੋਈ ।
ਕਾਮ ਕ੍ਰੋਧ ਲੋਭ ਮੋਹ ਬਿਬਰਜਿਤ ਹਰਿ ਪਦ ਚੀਨ੍ਹੈ ਸੋਈ ॥ਰਹਾਉ॥
ਉਸਤਤਿ ਨਿੰਦਾ ਦੋਉ ਬਿਬਰਜਿਤ ਤਜਹਿ ਨਾਮੁ ਅਭਿਮਾਨਾ ।
ਲੋਹਾ ਕੰਚਨ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥੧॥
ਰਜ ਗੁਣ ਤਮ ਗੁਣ ਸਤਗੁਣ ਕਹੀਏ ਯਹ ਸਭ ਤੇਰੀ ਮਾਇਆ ।
ਚਉਥੇ ਪਦ ਕੋ ਜੋ ਜਨ ਚੀਨ੍ਹੈ ਤਿਨਹੀ ਪਰਮ ਪਦੁ ਪਾਇਆ ॥੨॥
ਚਿੰਤੈ ਤੋ ਮਾਧਵ ਚਿੰਤਾਮਨਿ ਹਰਿ ਪਦ ਰਮੈ ਉਦਾਸਾ ।
ਚਿੰਤਾ ਅਰੁ ਅਭਿਮਾਨ ਰਹਿਤ ਹੈ ਕਹੈ ਕਬੀਰ ਸੋ ਦਾਸਾ ॥੩॥

ਹੇ ਰਾਮ। ਤੇਰਾ ਭਗਤ ਕੋਈ ਇਕ ਅਧ ਹੀ ਹੁੰਦਾ ਹੈ, ਜਿਹੜਾ ਕਾਮ, ਕ੍ਰੋਧ, ਲੋਭ ਮੋਹ ਤੋਂ ਦੂਰ ਹੋਵੇ ਉਸ ਨੂੰ ਹੀ ਭਗਵਾਨ ਦੀ ਸੱਚੀ ਪਛਾਣ ਹੋ ਸਕਦੀ

ਹੈ। ਜਿਹੜਾ ਉਸਤਤ ਨਿੰਦਾ ਦੋਵੇਂ ਛਡ ਦੇਵੇ, ਮਾਣ-ਅਭਿਮਾਨ ਛਡ ਦੇਵੇ, ਲੋਹੇ ਤੇ ਸੋਨੇ ਨੂੰ ਇਕੋ ਜਿਹਾ ਵੇਖੇ ਉਹ ਸਾਖਿਆਤ ਭਗਵਾਨ ਹੀ ਹੈ। ਜੋ ਸਤੋਗੁਣ, ਰਜੋਗੁਣ ਅਤੇ ਤਮੋਗੁਣ ਕਿਹਾ ਜਾਂਦਾ ਹੈ ਉਹ ਸਭ ਤੇਰੀ ਮਾਇਆ ਹੈ। ਚੌਥੇ ਪਦ ਨੂੰ ਜਿਹੜਾ ਭਗਤ ਸਮਝ ਤੇ ਪਛਾਣ ਲੈਂਦਾ ਹੈ ਉਹ ਪਰਮ ਪਦ ਪਾ ਲੈਂਦਾ ਹੈ। ਜੇ ਚਿਤਵੇ ਤਾਂ ਕ੍ਰਿਸ਼ਨ ਰੂਪ ਚਿੰਤਾਮਣਿ ਨੂੰ ਚਿਤਵੇ ਜਿਹੜਾ ਸਾਰੀਆਂ ਚਿੰਤਾਵਾਂ ਤੋਂ ਮੁਕਤੀ ਦਿਵਾਉਣ ਵਾਲਾ ਹੈ। ਨਿਸ਼ਕਾਮ ਭਾਵ ਨਾਲ ਪਰਮ ਪਦ ਦਾ ਅਨੰਦ ਲਵੋ ਕਿਉਂਕਿ ਜਿਹੜਾ ਚਿੰਤਾ ਤੇ ਅਭਿਮਾਨ ਤੋਂ ਰਹਿਤ ਹੁੰਦਾ ਹੈ ਕਬੀਰ ਕਹਿੰਦਾ ਹੈ ਕਿ ਉਹੋ ਸੱਚਾ ਸੇਵਕ ਜਾਂ ਭਗਤ ਹੁੰਦਾ ਹੈ।

( ੫ )

ਬਾਬਾ ਅਬ ਨ ਬਸੋਂ ਯਹਿ ਗਾਉਂ।
ਘਰੀ ਘਰੀ ਕਾ ਲੇਖਾ ਮਾਗੈਂ ਕਾਇਥ ਚੇਤੂ ਨਾਉਂ ॥ਰਹਾਓ॥
ਦੇਹੀ ਗਾਂਵਾਂ ਜਿਉਧਰ ਮਹਤੋ ਬਸਹਿਂ ਪੰਚ ਕਿਰਸਾਨਾਂ ॥
ਨੈਨੂੰ ਨਕਟੂ ਸ੍ਰਵਨੂੰ ਰਸਨੂੰ ਇੰਦ੍ਰੀ ਕਹਾ ਨ ਮਾਨਾਂ ॥੧॥
ਧਰਮਰਾਇ ਜਬ ਲੇਖਾ ਮਾਂਗੈ ਬਾਕੀ ਨਿਕਸੀ ਭਾਰੀ।
ਪਾਂਚ ਕ੍ਰਿਸਨਵਾਂ ਭਾਗਿ ਗਏ ਲੈ ਬਾਂਧਿਓ ਜਿਓ ਦਰਬਾਰੀ ॥੨॥
ਕਹੈ ਕਬੀਰ ਸੁਨਹੁ ਰੇ ਸੰਤਹੁ ਖੇਤਹਿਂ ਕਰਹੁ ਨਿਬੇਰਾ।
ਅਬ ਕੀ ਬੇਰ ਬਖਸਿ ਬੰਦੇ ਕੋ ਬਹੁਰਿ ਨ ਭੌਜਲਿ ਫੇਰਾ ॥੩॥

ਅਰੇ ਬਾਬਾ, ਹੁਣ ਇਸ ਪਿੰਡ (ਸਰੀਰ) ਵਿਚ ਨਹੀਂ ਵੱਸਾਂਗਾ, ਕਿਉਂਕਿ ਇਥੇ ਪਿੰਡ ਵਿਚ ਰਹਿਣ ਵਾਲਾ ਨੰਬਰਦਾਰ, ਚੇਤੂ (ਚਿੱਤ੍ਰਗੁਪਤ ਅਥਵਾ ਚਿੱਤ) ਘੜੀ ਘੜੀ ਦਾ ਹਿਸਾਬ ਮੰਗਦਾ ਰਹਿੰਦਾ ਹੈ। ਸਰੀਰ ਪਿੰਡ ਹੈ, ਪ੍ਰਾਣਧਾਰੀ ਆਤਮਾ ਇਸ ਦਾ ਨੰਬਰਦਾਰ ਹੈ ਅਤੇ ਇਸ ਵਿਚ ਪੰਜ ਕ੍ਰਿਸਾਨ ਰਹਿੰਦੇ ਹਨ ਜਿਨ੍ਹਾਂ ਦੇ ਨਾਂ ਹਨ, ਨੈਨਵਾਂ (ਅੱਖਾਂ), ਨਕਟੂਵਾ (ਨਕ), ਸ੍ਰਵਨਵਾਂ (ਕੰਨ), ਰਸਨਾ (ਜੀਭ) ਅਤੇ ਇੰਦ੍ਰੀਆਂ। ਇਹ ਏਨੇ ਪ੍ਰਬਲ ਹਨ ਕਿ ਮੇਰਾ ਕਹਿਣਾ

ਨਹੀਂ ਮੰਨਦੇ। ਧਰਮ ਰਾਜ ਨੇ ਜਦ ਲੇਖਾ ਮੰਗਿਆ ਤਾਂ ਜਮ੍ਹਾਂ ਭਾਵ ਪੁੰਨ ਖਾਤੇ ਕੁਝ ਨਾ ਨਿਕਲਿਆ, ਪਰ ਬਾਕੀ (ਪਾਪ ਅਥਵਾ ਖੋਟੀ ਕਰਨੀ) ਬਹੁਤ ਨਿਕਲੀ। ਇਹ ਵੇਖ ਕੇ ਪੰਜੇ ਕਿਸਾਨ (ਗਿਆਨ ਇੰਦ੍ਰੀਆਂ ਜਿਹੜੀਆਂ ਸਦਾ ਤੋਂ ਜੀਵ ਵਲੋਂ ਲਾਪ੍ਰਵਾਹੀ ਕਰਦੀਆਂ ਆ ਰਹੀਆਂ ਹਨ) ਭਜ ਗਏ। ਫਿਰ ਇਕੱਲੇ ਜੀਵ ਨੂੰ ਹੀ ਦਰਬਾਰੀ ਆਦਮੀ (ਰਾਜਦੂਤ) ਬੰਨ੍ਹ ਕੇ ਲੈ ਗਏ। ਕਬੀਰ ਕਹਿੰਦਾ ਹੈ, ਹੇ ਸੰਤੋ – ਖੇਤ (ਸਰੀਰ) ਦਾ ਭਲੀ ਭਾਂਤ ਨਿਬੇੜਾ ਕਰ ਲਵੋ। ਹੇ ਭਗਵਾਨ ਹੁਣ ਬੰਦੇ ਨੂੰ ਬਖ਼ਸ਼ ਦਿਓ ਤਾਂ ਜੋ ਇਸ ਨੂੰ ਫਿਰ ਭਵ ਸਾਗਰ ਵਿਚ ਨ ਆਉਣਾ ਪਵੇ।

( ੬ )

ਤਾ ਮਨ ਕੋ ਖੋਜਹੁ ਰੇ ਭਾਈ
ਤਨ ਛੂਟੇ ਮਨ ਕਹਾਂ ਸਮਾਈ ॥ਰਹਾਉ॥
ਸਨਕ ਸਨੰਦਨ ਜੈਦੇਓ ਨਾਮਾਂ।
ਭਗਤਿ ਕਰੀ ਮਨ ਉਨਹੁੰ ਨ ਜਾਨਾ ॥੧॥
ਸਿਵ ਬਿਰੰਚਿ ਨਾਰਦ ਮੁਨਿ ਗਿਆਨੀ।
ਮਨ ਕੀ ਗਤਿ ਉਨਹੁੰ ਨਹਿੰ ਜਾਨੀ ॥੨॥
ਧ੍ਰੂ ਪ੍ਰਹਲਾਦ ਬਿਭੀਖਨ ਸੇਖਾ,
ਤਨ ਭੀਤਰ ਮਨ ਉਨਹੁੰ ਨ ਪੇਖਾ ॥੩॥
ਤਾ ਮਨ ਕਾ ਕੋਈ ਜਾਨੈ ਨ ਭੇਓ।
ਤਾ ਮਨਿ ਲੀਨ ਭਯਾ ਸੁਖਦੇਓ ॥੪॥
ਗੋਰਖ ਭਰਥਰੀ ਗੋਪੀਚੰਦਾ।
ਤਾ ਮਨ ਸੋ ਮਿਲਿ ਕਰੈਂ ਅਨੰਦਾ ॥੫॥
ਅਕਲ ਨਿਰੰਜਨ ਸਕਲ ਸਰੀਰਾ।
ਤਾ ਮਨ ਸੋਂ ਮਿਲਿ ਰਹਾ ਕਬੀਰਾ ॥੬॥

ਹੇ ਭਾਈ, ਉਸ ਮਨ ਨੂੰ ਖੋਜੋ। ਤਨ ਖ਼ਤਮ ਹੋ ਜਾਣ ਉਤੇ ਮਨ ਕਿਥੇ

ਸਮਾ ਜਾਂਦਾ ਹੈ ? ਸਨਕ, ਸਨੰਦਨ, ਜਯਦੇਵ ਅਤੇ ਨਾਮਦੇਵ ਨੇ ਭਗਤੀ ਕੀਤੀ, ਪਰ ਮਨ ਨੂੰ ਉਨ੍ਹਾਂ ਨੇ ਵੀ ਨਾ ਸਮਝਿਆ ਇਥੋਂ ਤਕ ਸ਼ਿਵ, ਬ੍ਰਹਮਾ ਅਤੇ ਗਿਆਨੀ ਨਾਰਦ ਮੁਨੀ ਵੀ ਮਨ ਦੀ ਗਤਿ ਨਾ ਜਾਣ ਸਕੇ। ਧਰੂਹ, ਪ੍ਰਹਿਲਾਦ, ਵਿਭੀਖਣ ਅਤੇ ਹਜ਼ਾਰ ਮੂੰਹਾਂ ਵਾਲਾ ਸ਼ੇਸ਼ ਵੀ ਸਰੀਹ ਦੇ ਅੰਦਰ ਮਨ ਦਾ ਰਹੱਸ ਨਾ ਵੇਖ ਸਕੇ। ਉਸ ਮਨ ਦਾ ਭੇਦੀ ਭੇਦ ਨਹੀਂ ਜਾਣਦਾ। ਅਸਲ ਵਿਚ ਉਸ ਮਨ ਵਿਚ ਸੁਕਦੇਵ ਲੀਨ ਹੋਇਆ ਗੋਰਖ, ਭਰਥਰੀ ਅਤੇ ਗੋਪੀ ਚੰਦ ਵੀ ਉਸ ਮਨ ਨਾਲ ਮਿਲ ਕੇ ਆਨੰਦ ਲੁੱਟਦੇ ਹਨ। ਜਿਸ ਬਾਰੇ ਕੁਝ ਸੋਚਿਆ ਹੀ ਨਹੀਂ ਜਾ ਸਕਦਾ ਅਤੇ ਜਿਹੜਾ ਨਿਰੰਜਨ ਹੈ ਅਤੇ ਸਾਰਿਆਂ ਵਿਚ ਮੌਜੂਦ ਹੈ, ਉਸ ਮਨ ਨਾਲ ਕਬੀਰ ਮਿਲ ਗਿਆ ਹੈ।

( ੭ )

ਅਬ ਮੋਹਿ ਨਾਚਿਬੋ ਨ ਆਵੈ।  
ਮੇਰੋ ਮਨ ਮੰਦਰਿਯਾ ਨ ਬਜਾਵੈਂ ॥ਰਹਾਓ॥  
ਊਭਰ ਥਾ ਸੋ ਸੂਭਰ ਭਰਿਯਾ ਤ੍ਰਿਸਨਾ ਗਾਗਰ ਫੂਟੀ।  
ਕਾਮ ਚੋਲਨਾ ਭਯਾ ਪੁਰਾਨਾ ਗਯਾ ਭਰਮ ਸਭ ਛੂਟੀ ॥੧॥  
ਜੇ ਬਹੁ ਰੂਪ ਕੀਏ ਤੇ ਕੀਏ ਅਬ ਬਹੁ ਰੂਪ ਨ ਹੋਈ।  
ਥਾਕੀ ਸੌਂਜ ਸੰਗ ਕੇ ਬਿਛੁਰੇ ਰਾਮ ਨਾਮ ਬਸਿ ਹੋਇ ॥੨॥  
ਜੇ ਥੇ ਅਚਲ ਅਚਲ ਹ੍ਵੈ ਥਾਕੇ ਚੂਕੇ ਬਾਦ ਬਿਬਾਦਾ।  
ਕਹੇ ਕਬੀਰ ਮੈਂ ਪੂਰਾ ਪਾਯਾ ਭਯਾ ਰਾਮ ਪਰਸਾਦਾ ॥੩॥

ਹੁਣ ਮੈਥੋਂ ਨੱਚਿਆ ਨਹੀਂ ਜਾਂਦਾ ਅਤੇ ਮੇਰਾ ਮਨ ਮੰਦਲਾ (ਇਕ ਤਰ੍ਹਾਂ ਦਾ ਵਾਜਾ) ਨਹੀਂ ਵਜਾਉਂਦਾ ਜਾਂ ਵਜਾਉਣਾ ਨਹੀਂ ਚਾਹੁੰਦਾ। ਇਹ ਪਹਿਲਾਂ ਈਸ਼ਵਰ ਦੇ ਧਿਆਨ ਤੋਂ ਖ਼ਾਲੀ ਸੀ ਹੁਣ ਉਸ ਨਾਲ ਨੱਕੋ-ਨੱਕ ਭਰ ਗਿਆ ਹੈ। ਤ੍ਰਿਸ਼ਨਾ (ਲੋਭ) ਦੀ ਗਾਗਰ ਟੁੱਟ ਗਈ, ਕਾਮ ਵਾਸ਼ਨਾਵਾਂ ਦਾ ਚੋਲਾ ਜਿਸ ਨੂੰ ਪਹਿਨ ਕੇ ਨਾਟਕ ਕੀਤਾ ਜਾਂਦਾ ਸੀ, ਹੁਣ ਪੁਰਾਣਾ ਹੋ ਗਿਆ ਅਤੇ ਉਹ ਭੁੱਲ ਵੀ ਦੂਰ ਹੋ ਗਈ, ਜਿਸ ਨਾਲ ਨੱਚਣ ਕੁੱਦਣ ਦੀ ਖ਼ਾਹਸ਼ ਪੈਦਾ

ਹੁੰਦੀ ਸੀ। ਦੁਨਿਆਵੀ ਨਾਟਕ ਵਿਚ ਜਿਹੜੇ ਰੂਪ ਬਦਲੇ ਉਹ ਬਦਲੇ ਗਏ ਹੁਣ ਵਖ ਵਖ ਸਾਂਗ ਰਚੇ ਨਹੀਂ ਜਾਂਦੇ (ਦੁਨੀਆਦਾਰੀ ਦਾ ਨਾਟਕ ਖੇਡਦਿਆਂ ਖੇਡਦਿਆਂ ਮਨ ਉਕਤਾ ਗਿਆ ਹੈ)। ਨੱਚਣ ਗਾਉਣ ਦੀਆਂ ਸਾਰੀਆਂ ਚੀਜ਼ਾਂ ਉਵੇਂ ਦੀਆ ਉਵੇਂ ਰਹਿ ਗਈਆਂ, ਕੁਟੰਬੀ ਲੋਕ ਸਭ ਰਾਮ ਨਾਮ ਦੇ ਵਸ ਵਿਚ ਹੋਣ ਕਰਕੇ ਵਿਛੜ ਗਏ। ਜਿਹੜੇ ਚੰਚਲ ਸਨ ਹੁਣ ਸਥਿਰ ਹੋ ਗਏ। ਇਸ ਦੇ ਦੂਹਰੇ ਅਰਥ ਹਨ। ਨੱਚਣ ਗਾਉਣ ਵਾਲੇ ਪਾਸੇ ਅਰਥਾਤ ਜਿਹੜੇ ਅਸੀਂ ਹਥ ਪੈਰ ਆਦਿ ਮਾਰਦੇ ਸਾਂ ਹੁਣ ਨਹੀਂ ਮਾਰ ਸਕਦੇ ਅਤੇ ਭਗਤੀ ਵਾਲੇ ਪਾਸੇ ਇਸ ਦਾ ਅਰਥ ਹੈ ਕਿ ਮਨ ਜਿਹੜੇ ਚੱਕਰ ਕਢਦਾ ਸੀ ਹੁਣ ਇਕ ਥਾਂ ਟਿਕ ਗਿਆ ਅਤੇ ਸਾਰਾ ਝਗੜਾ ਮੁਕ ਗਿਆ ਹੈ। ਕਬੀਰ ਕਹਿੰਦਾ ਹੈ, ਰਾਮ ਦੀ ਕ੍ਰਿਪਾ ਹੋਈ, ਮੈਂ ਨਚਣ ਦਾ ਪੂਰਾ ਇਨਾਮ ਲੈ ਲਿਆ ਭਾਵ ਮੈਂ ਪੂਰਾ ਗਿਆਨ ਪ੍ਰਾਪਤ ਕਰ ਲਿਆ।

( ੮ )

ਸੰਤੋ ਭਾਈ ਆਈ ਗਯਾਨ ਕੀ ਆਂਧੀ, ।
ਭ੍ਰਮ ਕੀ ਟਾਟੀ ਸਭੈ ਉਡਾਨੀ ਮਾਯਾ ਰਹੇ ਨ ਬਾਧੀ ਰੇ ॥ਰਹਾਉ॥
ਦੁਚਿਤੇ ਕੀ ਦੋਇ ਥੂਨਿ ਗਿਰਾਨੀ ਮੋਹ ਬਲੇਂਡਾ ਟੂਟਾ।
ਤ੍ਰਿਸਨਾ ਛਾਨਿ ਪਰੀ ਘਰ ਊਪਰਿ ਦੁਰਮਤਿ ਭਾਂਡਾ ਫੂਟਾ ॥੧॥
ਆਂਧੀ ਪਾਛੈ ਜੋ ਜਲ ਬਰਸੇ ਤਿਹਿੰ ਤੇਰਾ ਜਨ ਭੀਨਾਂ।
ਕਹੈ ਕਬੀਰ ਮਨਿ ਭਯਾ ਪ੍ਰਗਾਸਾ ਉਦੈ ਭਾਨੁ ਜਬ ਚੀਨ੍ਹਾਂ ॥੨॥

ਅਰੇ ਸੰਤੋ ਭਾਈ, ਗਿਆਨ ਦੀ ਹਨੇਰੀ ਆ ਗਈ। ਭਰਮ ਦੇ ਸਾਰੇ ਪਰਦੇ ਉੱਡ ਗਏ, ਮਾਇਆ ਬੰਧਨ ਨਹੀਂ ਰਿਹਾ। ਦੁਬਿਧਾ ਦੀਆਂ ਦੋਵੇਂ ਥੰਮੀਆਂ ਡਿਗ ਪਈਆਂ। ਮੋਹ ਦਾ ਬਨੇਰਾ ਟੁਟ ਗਇਆ। ਲੋਭ ਦੀ ਛਤ ਹੇਠਾਂ ਡਿਗ ਪਈ ਜਿਸ ਨਾਲ ਦੁਰਮਤਿ ਦਾ ਭਾਂਡਾ ਭਜ ਗਿਆ। ਗਿਆਨ ਦੀ ਇਸ ਹਨੇਰੀ ਪਿੱਛੋਂ ਭਗਤੀ ਰਸ ਦੀ ਜੋ ਬਰਖਾ ਹੋਈ ਉਸ ਵਿਚ ਤੇਰਾ ਦਾਸ ਗੜੁੱਚ ਹੋ ਗਿਆ। ਕਬੀਰ ਕਹਿੰਦਾ ਹੈ, ਭਗਤੀ ਦੇ ਜਲ ਨਾਲ ਜਦ ਹਨੇਰੀ

ਸ਼ਾਂਤ ਹੋਈ ਤਾਂ ਗਿਆਨ ਰੂਪੀ ਸੂਰਜ ਚੜ੍ਹਦਾ ਹੋਇਆ ਨਜ਼ਰ ਪਿਆ ਅਤੇ ਮਨ ਵਿਚ ਉਸ ਦਾ ਪ੍ਰਕਾਸ਼ ਹੋਇਆ ।

( ੯ )

ਰਾਮ ਮੋਹਿ ਤਾਰਿ ਕਹਾਂ ਲੇ ਜਾਈਹੋ ।
ਸੋ ਬੈਕੁੰਠ ਕਹੋ ਧੌਂ ਕੈਸਾ ਕਰਿ ਪਸਾਓ ਮੋਹਿ ਦਈਹੋ ॥ਰਹਾਓ॥
ਜਉ ਤੁਮ ਮੋਕੋ ਦੂਰਿ ਕਰਤ ਹੋ ਤੌ ਮੋਹਿੰ ਮੁਕਤਿ ਬਤਾਵਹੁ ।
ਏਕ-ਮੇਕ ਰਮਿ ਰਹਾ ਸਭਨਿ ਮੈਂ ਤੌ ਕਾਹੇ ਭਰਮਾਵਹੁ ॥੧॥
ਤਾਰਨ ਤਰਨੁ ਤਬੈ ਲਗਿ ਕਹਿਐ ਜਬ ਲਗਿ ਤੱਤ ਨ ਜਾਨਾ ।
ਏਕ ਰਾਮ ਦੇਖਾ ਸਭਹਿਨ ਮੈਂ ਕਹੈ ਕਬੀਰ ਮਨ ਮਾਨਾ ॥੨॥

ਹੇ ਰਾਮ, ਮੈਨੂੰ ਤਾਰ ਕੇ ਕਿੱਥੇ ਲੈ ਜਾਇੰਗਾ ? ਉਹ ਸਵਰਗ ਦੱਸ ਤੇ ਸਹੀ ਕਿਹੋ ਜਿਹਾ ਹੈ ਜਿਹੜਾ ਤੂੰ ਮੈਨੂੰ ਕ੍ਰਿਪਾ ਕਰਕੇ ਦੇਵੇਂਗਾ । ਜੇਕਰ ਤੂੰ ਮੈਨੂੰ ਦੂਰ ਕਰਨਾ ਚਾਹੁੰਦਾ ਹੈਂ ਤਾਂ ਮੈਨੂੰ ਮੁਕਤੀ ਦਾ ਰਾਹ ਵਖਾਓ । ਜੇ ਤੂੰ ਸਭ ਵਸਤਾਂ ਵਿਚ ਇਕ ਮਿਕ ਹੋ ਕੇ ਰਮਿਆ ਹੋਇਆ ਹੈਂ ਤਾਂ ਮੈਨੂੰ ਕਿਉਂ ਭਰਮਾ ਰਿਹਾ ਹੈਂ ? ਤਰਨ ਤਾਰਨ ਦੀ ਗੱਲ ਉਦੋਂ ਤਕ ਹੀ ਹੁੰਦੀ ਹੈ ਜਦ ਤਕ ਗਿਆਨ ਨਹੀਂ ਹੁੰਦਾ । ਕਬੀਰ ਕਹਿੰਦਾ ਹੈ, ਮੈਂ ਤਾਂ ਰਾਮ ਨੂੰ ਹੀ ਸਾਰਿਆਂ ਵਿਚ ਵੇਖਿਆ ਹੈ ਅਤੇ ਮਨ ਵਿਚ ਉਸ ਦਾ ਨਿਸਚਾ ਤੇ ਵਿਸ਼ਵਾਸ ਵੀ ਹੋ ਗਿਆ ਹੈ ।

( ੧੦ )

ਬਹੁਰਿ ਹਮ ਕਾਹੇ ਕੋ ਆਵਹਿੰਗੇ ।
ਬਿਛੁਰੇ ਪੰਚ ਤੱਤ ਕੀ ਰਚਨਾ ਤਬ ਹਮ ਰਾਮਹਿੰ ਪਾਵਹਿੰਗੇ ॥ਰਹਾਓ॥
ਪਿਰਥੀ ਕਾ ਗੁਨ ਪਾਨੀ ਸੋਖਾ ਪਾਨੀ ਤੇਜ ਮਿਲਾਵਹਿੰਗੇ ।
ਤੇਜ ਪਵਨ ਮਿਲਿ ਪਵਨ ਸਬਦ ਮਿਲਿ

ਸਹਜ ਸਮਾਧਿ ਲਗਾਵਹਿੰਗੇ ॥੧॥
ਜੈਸੇ ਬਹੁ ਕੰਚਨ ਕੇ ਭੂਖਨ ਏਕਹਿ ਘਾਲਿ ਤਵਾਵਹਿੰਗੇ ।
ਐਸੇ ਹਮ ਲੋਕ ਬੇਦ ਕੇ ਬਿਛੁਰੈ ਸੁੰਨਿਹਿ ਮਾਹਿ ਸਮਾਵਹਿੰਗੇ ॥੨॥
ਜੈਸੇ ਜਲਹਿ ਤਰੰਗ ਤਰੰਗਿਨੀ ਐਸੇ ਹਮ ਦਿਖਲਾਵਹਿੰਗੇ ।
ਕਹੈ ਕਬੀਰ ਸਵਾਮੀ ਸੁਖ ਸਾਗਰ ਹੰਸਹਿ ਹੰਸ ਮਿਲਾਵਹਿੰਗੇ ॥੩॥

ਫਿਰ ਅਸੀਂ ਇਸ ਸੰਸਾਰ ਵਿਚ ਕਾਹਦੇ ਲਈ ਆਵਾਂਗੇ ? ਪੰਜ ਤੱਤਾਂ ਦੀ ਇਹ ਰਚਨਾ ਜਦੋਂ ਖ਼ਤਮ ਹੋ ਜਾਵੇਗੀ ਤਦੋਂ ਅਸੀਂ ਰਾਮ ਨੂੰ ਪਾ ਲਵਾਂਗੇ । ਪ੍ਰਿਥਵੀ ਦਾ ਗੁਣ ਪਾਣੀ ਸੁਕਾ ਲਵੇਗਾ ਅਤੇ ਪਾਣੀ ਨੂੰ ਅਗਨੀ ਦੇ ਗੁਣ ਤੇਜ ਵਿਚ ਮਿਲਾਵਾਂਗੇ । ਤੇਜ ਨੂੰ ਪਵਨ ਵਿਚ ਮਿਲਾ ਕੇ ਅਤੇ ਪਵਨ ਨੂੰ ਅਕਾਸ਼ ਦੇ ਗੁਣ ਸ਼ਬਦ ਵਿਚ ਮਿਲਾ ਕੇ ਅਸੀਂ ਸਹਜ ਸਮਾਧ ਲਾ ਲਵਾਂਗੇ । ਜਿਵੇਂ ਸੋਨੇ ਦੇ ਗਹਿਣੇ ਇਕੋ ਹੀ ਕੁਠਾਲੀ ਵਿਚ ਪਾ ਕੇ ਗਾਲੇ ਜਾਂਦੇ ਹਨ ਅਤੇ ਅਖੀਰ ਵਿਚ ਉਹ ਸਾਰੇ ਸੋਨਾ ਹੀ ਹੋ ਜਾਂਦੇ ਹਨ, ਇਸੇ ਤਰ੍ਹਾਂ ਅਸੀਂ (ਲੋਕ ਵੇਦ) ਪਰ ਤੋਂ ਵਿਛੜ ਕੇ ਸੁੰਨ ਵਿਚ ਹੀ ਸਮਾ ਜਾਵਾਂਗੇ । ਜਿਵੇਂ ਪਾਣੀ ਵਿਚ ਲਹਿਰਾਂ ਹੁੰਦੀਆਂ ਹਨ ਉਸੇ ਤਰ੍ਹਾਂ ਅਸੀਂ ਪਰਮਾਤਮਾ ਵਿਚ ਮਿਲ ਕੇ ਉਸਦੀ ਲਹਿਰ ਵਾਂਗ ਹੀ ਨਜ਼ਰ ਆਵਾਂਗੇ । ਕਬੀਰ ਕਹਿੰਦਾ ਹੈ, ਮੇਰਾ ਮਾਲਕ ਆਨੰਦ ਦਾ ਖ਼ਜ਼ਾਨਾ ਹੈ, ਅਸੀਂ ਆਪਣੇ ਹੰਸ (ਆਤਮਾ) ਨੂੰ ਉਸ ਪਰਮ ਹੰਸ (ਪਰਮਾਤਮਾ) ਵਿਚ ਮਿਲਾ ਦੇਵਾਂਗਾ ।

ਕਬੀਰ ਨੇ ਇਸ ਪਦ ਵਿਚ ਲਯ ਯੋਗ ਬਾਰੇ ਦਸਿਆ ਹੈ । ਪੁਰਾਣਾਂ ਵਿਚ ਵੀ ਇਸ ਦਾ ਵਰਨਣ ਆਮ ਮਿਲਦਾ ਹੈ । ਕੇਵਲ ਭਾਰਤ ਵਿਚ ਹੀ ਨਹੀਂ ਹੋਰਨਾਂ ਦੇਸ਼ਾਂ ਦੇ ਲੋਕਾਂ ਵਿਚ ਵੀ ਇਹ ਗੱਲਾਂ ਜਿਉਂ ਦੀਆਂ ਤਿਉਂ ਮਿਲ ਜਾਂਦੀਆਂ ਹਨ । ਅਰਸਤੂ ਸਿਕੰਦਰ ਦੇ ਨਾਂ ਆਪਣੀ ਇਕ ਚਿੱਠੀ ਵਿਚ "ਲਿਖਦਾ ਹੈ, "ਪ੍ਰਿਥਵੀ ਨੂੰ ਜਲ, ਜਲ ਨੂੰ ਹਵਾ, ਹਵਾ ਨੂੰ ਅੱਗ ਅਤੇ ਅੱਗ ਨੂੰ ਅਕਾਸ਼ ਨੇ ਘੇਰਿਆ ਹੋਇਆ ਹੈ । ਇਸ ਲਈ ਸਭ ਤੋਂ ਉਚਾ ਸਥਾਨ ਦੇਵਤਿਆਂ ਦਾ ਸਥਾਨ ਹੈ ਅਤੇ ਸਭ ਤੋਂ ਨੀਵਾਂ ਪਾਣੀ ਦੇ ਜੰਤੂਆਂ ਦਾ ਘਰ ਹੈ ।" "ਅਲਬਰੂਨੀ ਕਾ ਭਾਰਤ", ਅਨੁਵਾਦਕ ਸੰਤ ਰਾਮ ।

( ੧੧ )

ਡਗਮਗ ਛਾਡਿ ਦੇ ਮਨ ਬਉਰਾ ।
ਅਬ ਤੌ ਜਰੇਂ ਮਰੇਂ ਬਨਿ ਆਵੈ ਲੀਨੋ ਹਾਥ ਸਿੰਧੋਰਾ ।।ਰਹਾਓ।।
ਹੋਇ ਨਿਸੰਗ ਮਗਨ ਹੋਇ ਨਾਚੈ ਲੋਭ ਮੋਹ ਭ੍ਰਮ ਛਾਡੋ ।
ਸੂਰਾ ਕਹਾ ਮਰਨ ਤੈ ਡਰਪੈ ਸਤੀ ਨ ਸੰਚੈ ਭਾਡੈ ।।੧।।
ਲੋਕ ਵੇਦ ਕੁਲ ਕੀ ਮਰਜਾਦਾ ਇਹੈ ਗਲੇ ਮੈਂ ਫਾਂਸੀ ।
ਆਧਾ ਚਲਿ ਕਰਿ ਪਾਛੈ ਫਿਰਿਹੋ ਹੋਇ ਜਗਤ ਮੈਂ ਹਾਂਸੀ ।।੨।।
ਯਹ ਸੰਸਾਰ ਸਕਲ ਹੈ ਮੈਲਾ ਰਾਮ ਕਹੈਂ ਤੇ ਸੂਚਾ ।
ਕਹੇ ਕਬੀਰ ਨਾਉਂ ਨਹਿੰ ਛਾਡੋ ਗਿਰਤ ਪਰਤ ਚੜ੍ਹ ਊਚਾ ।।੩।।

ਹੇ ਮੂਰਖ ਮਨ, ਹੁਣ ਡੋਲਣਾ ਛਡ । ਹੁਣ ਤਾਂ ਸੜਨ ਮਰਨ ਨਾਲ ਹੀ ਕੰਮ ਬਣੇਗਾ ਕਿਉਂਕਿ ਤੂੰ ਸਤੀ ਵਾਂਗ ਹਥ ਵਿਚ (ਸਿੰਧੋਰਾ) ਸੰਧੂਰ ਵਾਲੀ ਕੌਲੀ ਲੈ ਲਈ ਹੈ । ਨਿਡਰ ਹੋ ਕੇ ਮਗਨ ਮਨ ਨੱਚ, ਲੋਭ ਮੋਹ ਦਾ ਭਰਮ ਛਡ । ਸੂਰਮਾ ਮਰਨ ਤੋਂ ਕਦ ਡਰਦਾ ਹੈ ? ਸਤੀ ਘਰ ਦੇ ਭਾਂਡੇ ਸਾਂਭ ਸਜਾ ਕੇ ਨਹੀਂ ਰਖਦੀ । ਲੋਕ (ਸੰਸਾਰ) ਅਤੇ ਵੇਦ (ਸ਼ਾਸਤਰ) ਦੀ ਮਰਿਆਦਾ ਇਹੋ ਤਾਂ ਗਲੇ ਦਾ ਬੰਧਨ ਹੈ । ਅੱਧਾ ਤੁਰ ਕੇ ਪਿਛੇ ਮੁੜੇਂਗਾ ਤਾਂ ਤੇਰਾ ਠੱਠਾ ਹੋਏਗਾ । ਸੰਸਾਰ ਸਾਰੇ ਦਾ ਸਾਰੇ ਭ੍ਰਿਸ਼ਟਿਆ ਹੋਇਆ ਹੈ—ਜਿਹੜਾ ਰਾਮ ਦਾ ਸਿਮਰਨ ਕਰਦਾ ਹੈ, ਕੇਵਲ ਉਹ ਹੀ ਪਵਿੱਤਰ ਹੈ । ਕਬੀਰ ਕਹਿੰਦਾ ਹੈ, ਰਾਮ ਨਾਮ ਨ ਛਡ, ਡਿਗਦਾ ਢਹਿੰਦਾ ਉਚਾ ਉਠਦਾ ਜਾਹ ।

ਕਬੀਰ ਨੇ ਸਤੀ ਅਤੇ ਸੂਰਮੇ ਨੂੰ ਭਗਤ ਦਾ ਆਦਰਸ਼ ਮੰਨਿਆਂ ਹੈ (ਜਿਵੇਂ ਤੁਲਸੀ ਨੇ ਚਾਤ੍ਰਿਕ ਨੂੰ) ਸੜਨਾ ਮਰਨਾ ਇਨ੍ਹਾਂ ਦਾ ਧਰਮ ਹੈ ।

( ੧੨ )

ਬੋਲਨਾ ਕਾ ਕਹੀਏ ਰੇ ਭਾਈ ।
ਬੋਲਤ ਬੋਲਤ ਤੱਤ ਨਸਾਈ ।।ਰਹਾਉ।।

ਬੋਲਤ ਬੋਲਤ ਬਢ਼ਹਿ ਬਿਕਾਰਾ ।
ਬਿਨ ਬੋਲੇ ਕਿਆ ਕਰਹਿ ਬਿਚਾਰਾ ॥੧॥
ਸੰਤ ਮਿਲਹਿਂ ਕਛੁ ਸੁਨੀਏ ਕਹੀਐ ।
ਮਿਲਹਿ ਅਸੰਤ ਮਸਟਿ ਕਰ ਰਹੀਐ ॥੨॥
ਗਿਆਨੀ ਸੋਂ ਬੋਲੇ ਉਪਕਾਰੀ ।
ਮੂਰਖਿ ਸੋ ਬੋਲੇ ਝਖਮਾਰੀ ॥੩॥
ਕਹੇ ਕਬੀਰ ਆਧਾ ਘਟ ਬੋਲੈ,
ਭਰਾ ਹੋਇ ਤੋ ਕਬਹੂੰ ਨ ਬੋਲੈ ॥੪॥

ਅਰੇ ਭਾਈ, ਬੋਲਣ ਬਾਰੇ ਕੀ ਕਿਹਾ ਜਾਏ ? ਬੋਲਦਿਆਂ ਬੋਲਦਿਆਂ ਤਾਂ ਤੱਤ (ਅਸਲ ਭਾਵ) ਨਸ਼ਟ ਹੋ ਜਾਂਦਾ ਹੈ। ਬੋਲਦਿਆਂ ਬੋਲਦਿਆਂ ਵਿਕਾਰ ਵਧਦਾ ਹੈ, ਪਰ ਬਿਨਾਂ ਬੋਲਿਆਂ ਵਿਚਾਰ ਕੀ ਕੀਤਾ ਜਾਏ ? ਚੰਗੀ ਗੱਲ ਤਾਂ ਇਹ ਹੈ ਕਿ ਸੰਤ ਮਿਲਣ ਤਾਂ ਕੁਝ ਸੋਚਿਆ ਵਿਚਾਰਿਆ ਤਥਾ ਆਖਿਆ ਸੁਣਿਆ ਜਾਏ, ਪਰ ਜੇ ਅਸੰਤ ਮਿਲ ਜਾਣ ਤਾਂ ਚੁੱਪ ਹੀ ਭਲੀ ਹੈ। ਗਿਆਨੀ ਨਾਲ ਬੋਲਣ ਵਿਚ ਭਲਾਈ ਹੈ, ਪਰ ਮੂਰਖ ਨਾਲ ਬੋਲਣਾ ਤਾਂ ਝਖ ਮਾਰਨਾ ਹੀ ਹੈ। ਕਬੀਰ ਕਹਿੰਦਾ ਹੈ, ਅੱਧਾ ਭਰਿਆ ਘੜਾ (ਭਾਵ ਗਿਆਨ ਤੋਂ ਊਣਾ ਆਦਮੀ) ਬੋਲਦਾ ਹੈ, ਪਰ ਜਿਹੜਾ ਭਰਿਆ ਹੋਇਆ (ਪੂਰਾ ਗਿਆਨੀ) ਹੋਵੇ ਉਹ ਕਦੇ ਨਹੀਂ ਬੋਲਦਾ।

( ੧੩ )

ਝੂਠੇ ਤਨ ਕੋ ਕਹਾ ਗਰਬਾਵੈ ।
ਮਰੇ ਤੋ ਪਲ ਭਰਿ ਰਹਨ ਨ ਪਾਵੈ ॥ਰਹਾਓ॥
ਖੀਰ ਖਾਂਡ ਘ੍ਰਿਤ ਪਿੰਡ ਸਵਾਰਾ ।
ਪ੍ਰਾਨ ਗਏ ਲੈ ਬਾਹਰਿ ਜਾਰਾ ॥੧॥
ਜਿਹਿਂ ਸਿਰਿ ਰਚਿ ਬਾਧਤ ਪਾਗਾ ।
ਸੋ ਸਿਰ ਚੰਚੁ ਸੰਵਾਰਹਿ ਕਾਗਾ ॥੨॥

ਹਾਡ ਜਰੈ ਜੈਸੇ ਲਕੜੀ ਝੂਰੀ ।
ਕੇਸ ਜਰੈ ਜੈਸੇ ਤ੍ਰਿਨ ਕੈ ਕੂਰੀ ॥੩॥
ਕਹੇ ਕਬੀਰ ਨਰ ਅਜਹੂੰ ਨ ਜਾਗੈ ।
ਜਮ ਕਾ ਡੰਡ ਮੂੰਡ ਮਹਿੰ ਲਾਗੈ ॥੪॥

ਝੂਠੇ ਸਰੀਰ ਦਾ ਹੰਕਾਰ ਕੀ ਕਰਨਾ ਹੋਇਆ ਜਿਹੜਾ ਮਰ ਜਾਂਦਾ ਹੈ ਤਾਂ ਪਲ ਭਰ ਵੀ ਟਿਕ ਨਹੀਂ ਸਕਦਾ (ਮਰਦਿਆਂ ਹੀ ਲੋਕ ਮੁਰਦੇ ਨੂੰ ਘਰੋਂ ਕੱਢਣ ਦੀ ਸੋਚਣ ਲੱਗ ਜਾਂਦੇ ਹਨ)। ਖੀਰ, ਖੰਡ, ਘਿਉ ਨਾਲ ਜਿਸ ਸਰੀਰ ਨੂੰ ਪਾਲਿਆ ਪੋਸਿਆ ਹੁੰਦਾ ਹੈ, ਪ੍ਰਾਣ ਨਿਕਲ ਜਾਣ ਉਤੇ ਉਸੇ ਨੂੰ ਬਾਹਰ ਜਾ ਕੇ ਸਾੜ ਦੇਂਦੇ ਹਨ। ਜਿਸ ਸਿਰ ਉਤੇ ਸਵਾਰ ਸਵਾਰ ਕੇ ਪੱਗ ਬੰਨ੍ਹੀ ਜਾਂਦੀ ਸੀ ਉਸੇ ਨੂੰ ਕਾਂ ਆਪਣੀਆਂ ਚੁੰਝਾਂ ਨਾਲ ਸਵਾਰਦੇ ਹਨ (ਭਾਵ ਨੋਚ ਲੈਂਦੇ ਹਨ)। ਸਾੜਨ ਵੇਲੇ ਹੱਡ ਇਸ ਤਰ੍ਹਾਂ ਸੜਦੇ ਹਨ ਜਿਵੇਂ ਸੁੱਕੀ ਲਕੜ ਅਤੇ ਕੇਸ ਇਸ ਤਰ੍ਹਾਂ ਜਿਸ ਤਰ੍ਹਾਂ ਸੁੱਕਾ ਘਾਹ। ਕਬੀਰ ਕਹਿੰਦਾ ਹੈ, ਪ੍ਰਾਣੀ ਇਹ ਸਭ ਕੁਝ ਜਾਣਦਿਆਂ ਵੀ ਨਹੀਂ ਜਾਗਦਾ ਅਤੇ ਉਨੇ ਚਿਰ ਨੂੰ ਜਮਰਾਜ ਦਾ ਡੰਡਾ ਸਿਰ ਉਤੇ ਆ ਵੱਜਦਾ ਹੈ ਭਾਵ ਮੌਤ ਆ ਪਹੁੰਚਦੀ ਹੈ।

( ੧੪ )

ਮਨ ਰੇ ਅਹਰਖਿ ਬਾਦ ਨ ਕੀਜੈ।
ਅਪਨਾ ਸੁਕ੍ਰਿਤੁ ਭਰਿ ਭਰਿ ਲੀਜੈ॥ਰਹਾਓ॥
ਕੁੰਭਰਾ ਏਕ ਕਮਾਈ ਮਾਟੀ ਬਹੁ ਬਿਧ ਬਾਨੀ ਲਾਈ ।
ਕਾਹੂ ਮਹਿੱ ਮੋਤੀ ਮੁਕਤਾਹਲ ਕਾਹੂ ਬਜਾਧਿ ਲਗਾਈ ॥੧॥
ਕਾਹੂ ਦੀਨ੍ਹਾਂ ਪਾਟ ਪਟੰਬਰ ਕਾਹੂ ਪਲੰਘ ਨਿਵਾਰਾ ।
ਕਾਹੂ ਗਰੋ ਗੋਂਦਰੀ ਨਾਹੀਂ ਕਾਹੂ ਸੇਜ ਪਯਾਰਾ ॥੨॥
ਸੂਮਹਿੰ ਧਨ ਰਾਖਨ ਕੋ ਦੀਯਾ ਮੁਘਧ ਕਹੇ ਯਹੁ ਮੇਰਾ।
ਜਮ ਕਾ ਡੰਡੁ ਮੂੰਡ ਮਹਿੱ ਲਾਗੈ ਖਿਨ ਮਹਿੰ ਨਿਬੇਰਾ ॥੩॥

ਕਹੈ ਕਬੀਰ ਸੁਨੋਂ ਰੇ ਸੰਤੋ ਮੇਰੀ ਮੇਰੀ ਝੂਠੀ ।
ਚਿਰਕਟ ਫਾਰਿ ਚੁਹਾੜਾ ਲੈ ਗਯੋ ਤਨੀਂ ਤਾਂਗਰੀ ਛੂਟੀ ॥੪॥

ਹੇ ਮਨ, ਰੋਟੀ ਲਈ ਬੇਅਰਥ ਬਖੇੜੇ ਨਹੀਂ ਕਰਨੇ ਚਾਹੀਦੇ ਕੇਵਲ ਆਪਣੇ ਦਸਾਂ ਨਹੁੰਆਂ ਦੀ ਕਿਰਤ ਹੀ ਕਰਨੀ ਚਾਹੀਦੀ ਹੈ। ਘੁਮਿਆਰ ਨੇ ਇਕੋ ਮਿੱਟੀ ਕਮਾ ਕੇ ਪੀਲੀ ਮਿੱਟੀ ਨਾਲ ਅਨੇਕ ਪ੍ਰਕਾਰ ਦੇ ਭਾਂਡੇ ਬਣਾਏ, ਕਿਸੇ ਵਿਚ ਰੰਗ ਚਿੱਤਰ ਦਿੱਤੇ ਕਿਸੇ ਵਿਚ ਮੋਤੀ ਜੜ ਦਿੱਤੇ ਅਤੇ ਕਿਸੇ ਨੂੰ ਬੇਰੰਗ ਹੀ ਰਹਿਣ ਦਿਤਾ (ਭਾਵ ਵਿਧਾਤਾ ਨੇ ਇਕੋ ਤੱਤ ਤੋਂ ਅਨੇਕਾਂ ਪੁਤਲੇ ਬਣਾਏ, ਪਰ ਉਨ੍ਹਾਂ ਦੀ ਕਿਸਮਤ ਅਡ ਅਡ ਬਣਾ ਦਿਤੀ)। ਵਿਧਾਤਾ ਨੇ ਕਿਸੇ ਨੂੰ ਰੇਸ਼ਮੀ ਕਪੜੇ ਪਹਿਨਣ ਲਈ ਦਿੱਤੇ ਅਤੇ ਕਿਸੇ ਨੂੰ ਨਿਵਾਰੀ ਸੇਜਾਂ। ਇਸ ਦੇ ਉਲਟ ਕਈਆਂ ਨੂੰ ਗਲੀ ਸੜੀ ਗੋਦੜੀ ਵੀ ਨਸੀਬ ਨਹੀਂ ਅਤੇ ਕੋਈ ਪਰਾਲੀ ਉਤੇ ਹੀ ਸੌਂਦਾ ਹੈ। ਸੂਮ ਨੂੰ ਧਨ ਇਕੱਠਾ ਕਰਨ ਲਈ ਦਿਤਾ, ਪਰ ਮੂਰਖ ਕਹਿੰਦਾ ਹੈ ਕਿ ਇਹ ਧਨ ਮੇਰਾ ਹੈ, ਪਰ ਜਦ ਜਮਰਾਜ ਦਾ ਡੰਡਾ ਸਿਰ ਉਤੇ ਪੈਂਦਾ ਹੈ (ਭਾਵ ਮੌਤ ਆ ਦਬਦੀ ਹੈ) ਤਾਂ ਖਿਨ ਮਾਤਰ ਵਿਚ ਨਿਤਾਰਾ ਹੋ ਜਾਂਦਾ ਹੈ ਕਿ ਅਸਲ ਵਿਚ. ਇਹ ਧਨ ਕਿਸ ਦਾ ਹੈ। ਕਬੀਰ ਕਹਿਦਾ ਹੈ ਐ ਸੰਤੋ ਸੁਣੋ, ਮੇਰੀ ਮੇਰੀ ਕਰਨਾ ਬੇਅਰਥ ਹੈ (ਸੰਸਾਰ ਵਿਚ ਕੁਝ ਵੀ ਕਿਸੇ ਦਾ ਨਹੀਂ)। ਇਥੋਂ ਤਕ ਕਿ ਮੌਤ ਤੋਂ ਪਿੱਛੋਂ ਮੁਰਦੇ ਦੇ ਪੁਰਾਣੇ ਕਪੜੇ ਵੀ ਡੂਮ ਲਾਹ ਕੇ ਲੈ ਜਾਂਦੇ ਹਨ ਅਤੇ ਉਸ ਦੇ ਤੇੜ ਦੀ ਤੜਾਗੀ ਤਕ ਵੀ ਏਥੇ ਰਹਿ ਜਾਂਦੀ ਹੈ। (ਭਾਵ ਆਦਮੀ ਨੰਗਾ ਹੀ ਜਾਂਦਾ ਹੈ)। ਲਾਸ਼ ਨੂੰ ਸਾੜਨ ਵੇਲੇ ਉਸ ਦੇ ਸਾਰੇ ਬੰਧਨ ਖੋਲ੍ਹ ਦਿਤੇ ਜਾਂਦੇ ਹਨ ਅਤੇ ਅੰਤਿ ਸਮੇਂ ਧਾਗਾ ਤਵੀਤ ਵੀ ਲਾਹ ਲੈਂਦੇ ਹਨ — ਇਹੋ ਕਵੀ ਦਾ ਮੂਲ ਭਾਵ ਹੈ।

( ੧੫ )

ਹਰਿ ਨਾਂਵ ਨ ਜਪਸਿ ਗਵਾਰਾ ।
ਕਯਾ ਸੋਚਹਿ ਬਾਰੰਬਾਰਾ ॥ਰਹਾਉ॥
ਪੰਚ ਚੋਰ ਗੜ੍ਹ ਮੰਝਾ । ਗੜ੍ਹ ਲੂਟਹਿੰ ਦਿਵਸਉ ਸੰਝਾ ॥

ਜਉ ਗੜ੍ਹ ਪਤਿ ਮੁਹਕਮ ਹੋਈ। ਤੌ ਲੂਟਿ ਸਕੈ ਨਾ ਕੋਈ ॥੧॥
ਅੰਧਿਆਰੇ ਦੀਪਕ ਚਹੀਐ। ਤਬ ਬਸਤੁ ਅਗੋਚਰ ਲਹੀਐ।
ਜਬ ਬਸਤੁ ਅਗੋਚਰ ਪਾਈ। ਤਬ ਦੀਪਕ ਰਹਾ ਸਮਾਈ ॥੨॥
ਜੌ ਦਰਸ਼ਨ ਦੇਖਾ ਚਹੀਐ, ਤੌ ਦਰਪਨ ਮਾਂਜਨ ਰਹੀਐ।
ਜਬ ਦਰਪਨ ਲਾਗੈ ਕਾਈ, ਤਬ ਦਰਸਨ ਕੀਯਾ ਨ ਜਾਈ ॥੩॥
ਕਾ ਪੜ੍ਹੀਏ ਕਾ ਗੁਣੀਏ, ਕਾ ਬੇਦ ਪੁਰਾਨਾ ਸੁਨੀਏ।
ਪੜ੍ਹੇ ਗੁਣੇ ਕਿਆ ਹੋਈ, ਜਉ ਸਹਜ ਨ ਮਿਲਿਐ ਸੋਈ ॥੪॥
ਕਹੇ ਕਬੀਰ ਮੈਂ ਜਾਨਾ ਮਨ ਪਤਿਯਾਨਾ।
ਪਤਯਾਨਾ ਜੋ ਨ ਪਤੀਜੇ, ਤੌ ਅੰਧੇ ਕੋ ਕਾ ਕੀਜੈ ॥੫॥

ਹੇ ਗਵਾਰ ਆਦਮੀ, ਤੂੰ ਹਰੀ ਦਾ ਨਾਮ ਨਹੀਂ ਜਪਦਾ ? ਕੀ ਘੜੀ ਘੜੀ ਸੋਚ ਰਿਹਾ ਹੈਂ ? ਗੜ੍ਹ (ਸਰੀਰ) ਵਿਚ ਪੰਜ ਚੋਰ (ਪੰਜ ਵਿਕਾਰ ਅਥਵਾ ਪੰਜ ਗਿਆਨ ਇੰਦਰੀਆਂ) ਹਨ ਜਿਹੜੇ ਉਸ ਨੂੰ ਰਾਤ ਦਿਨ ਲੁੱਟ ਰਹੇ ਹਨ (ਸਦਾ ਸਰੀਰ ਦੀ ਸ਼ਕਤੀ ਘਟ ਕਰ ਰਹੇ ਹਨ)। ਜੇਕਰ ਗੜ੍ਹ ਦਾ ਮਾਲਕ (ਮਨ) ਸਾਵਧਾਨ ਹੋਵੇ ਤਾਂ (ਗੜ੍ਹ ਨੂੰ) ਕੋਈ ਵੀ ਨਾ ਲੁੱਟ ਸਕੇ। ਹਨੇਰੇ ਵਿਚ ਦੀਪਕ (ਗਿਆਨ ਪ੍ਰਕਾਸ਼) ਚਾਹੀਦਾ ਹੈ ਤਾਂ ਹੀ ਨਜ਼ਰ ਨਾ ਆਉਣ ਵਾਲੀ ਚੀਜ਼ (ਪ੍ਰਮਾਤਮਾ) ਨਜ਼ਰ ਆ ਸਕਦੀ ਹੈ। ਜਦੋਂ ਅਗੋਚਰ ਵਸਤੂ ਮਿਲ ਜਾਂਦੀ ਹੈ ਤਾਂ ਦੀਪਕ ਦਾ ਕੰਮ ਖ਼ਤਮ ਹੋ ਜਾਦਾ ਹੈ (ਤਦ ਗਿਆਨ ਦੀ ਲੋੜ ਵੀ ਨਹੀਂ ਰਹਿੰਦੀ)। ਜੇਕਰ ਮੂੰਹ ਵੇਖਣਾ ਹੋਵੇ ਤਾਂ ਸ਼ੀਸ਼ੇ ਨੂੰ ਮਾਂਜਦੇ ਰਹਿਣਾ (ਸਾਫ਼ ਰਖਣਾ) ਚਾਹੀਦਾ ਹੈ। ਜਦ ਸ਼ੀਸ਼ੇ ਉਤੇ ਮੈਲ ਆ ਜਾਂਦੀ ਹੈ (ਮਨ ਵਿਚ ਵਿਕਾਰ ਆ ਜਾਂਦੇ ਹਨ) ਤਾਂ ਉਸ ਵਿਚੋਂ ਮੂੰਹ ਨਹੀਂ ਵੇਖਿਆ ਜਾ ਸਕਦਾ (ਭਾਵ ਆਪਣਾ ਸੱਚਾ ਰੂਪ ਪਛਾਣਿਆ ਨਹੀਂ ਜਾਂਦਾ। ਪੜ੍ਹਨ ਗੁਣਨ ਨਾਲ ਕੀ ਹੁੰਦਾ ਹੈ ਅਤੇ ਵੇਦ ਪੁਰਾਣ ਸੁਣਨ ਨਾਲ ਕੀ ਬਣਦਾ ਹੈ ? ਪੜ੍ਹਨ ਗੁਣਨ ਦਾ ਕੀ ਲਾਭ ਜੇਕਰ ਉਹ (ਪਰਮਾਤਮਾ ਜਾਂ ਗਿਆਨ) ਸਹਿਜੇ ਹੀ ਨਾ ਮਿਲੇ। ਕਬੀਰ ਕਹਿੰਦਾ ਹੈ, ਮੈਂ ਤਾਂ ਅਸਲੀ ਗੱਲ ਸਮਝ ਗਿਆ ਹਾਂ ਅਤੇ ਇੰਜ ਮੇਰਾ ਮਨ ਸੰਤੁਸ਼ਟ ਹੋ ਗਿਆ ਹੈ। ਪ੍ਰਤੀਤ ਜਿਸ ਦੀ ਹੋ ਗਈ ਹੋਵੇ, ਪਰ ਉਹ ਫਿਰ ਵੀ ਵਿਸ਼ਵਾਸ ਨਾ ਕਰੇ ਤਾਂ ਉਸ ਅੰਨ੍ਹੇ (ਵਿਸ਼ਵਾਸ ਹੀਨ, ਵਿਵੇਕਹੀਨ) ਦਾ ਕੀ ਕੀਤਾ ਜਾਏ ?

( ੧੬ )

ਮੇਰੀ ਮੇਰੀ ਕਰਤਾ ਜਨਮ ਗਯੋ ।
ਜਨਮ ਗਯੋ ਪਰਿ ਹਰਿ ਨ ਕਹਯੋ ॥ ਰਹਾਓ॥
ਬਾਰਹ ਬਰਸ ਬਾਲਪਨ ਖੋਇਓ
ਬੀਸ ਬਰਸ ਕਛੁ ਤਪ ਨ ਕਿਯੋ ।
ਤੀਸ ਬਰਸ ਤੈ ਰਾਮ ਨ ਸਿਮਰਿਉ
ਫਿਰ ਪਛਿਤਾਨਾ ਬਿਰਿਧ ਭਯੋ ॥੧॥
ਸੂਖੇ ਸਰਵਰਿ ਪਾਲ ਬੰਧਾਵੈ
ਲੂਨੇ ਖੇਤਿ ਹਠਿ ਬਾਰਿ ਕਰੈ ॥
ਆਯੋ ਚੋਰ ਤੁਰੰਗਹਿੰ ਲੈ ਗਯੋ
ਮੋਹੜੀ ਰਾਖਤ ਮੁਗਧ ਫਿਰੈ ॥੨॥
ਸੀਸ ਚਰਨ ਕਰ ਕੰਪਨ ਲਾਗੇ ਨੈਨ ਨੀਰੁ ਅਸਰਾਲ ਬਹੈ ॥
ਜਿਭਯਾ ਬਚਨ ਸੁਧ ਨਹਿੰ ਨਿਕਸੈ
ਤਬ ਸੁਕ੍ਰਿਤ ਕੀ ਬਾਤ ਕਹੈ ॥੩॥
ਕਹੇ ਕਬੀਰ ਸੁਨਹੁ ਰੇ ਸੰਤੋ ਧਨ ਸੰਚੇ ਕਛੁ ਸੰਗਿ ਨ ਗਯੋ ।
ਆਈ ਤਲਬ ਗੋਪਾਲਰਾਇ ਕੀ ਮਾਯਾ ਮੰਦਿਰ ਛਾਡਿ ਚਲਯੋ ॥੪॥

'ਮੇਰੀ ਮੇਰੀ' ਕਰਦਿਆਂ ਜੀਵਨ ਬੀਤ ਗਿਆ । ਜੀਵਨ ਬੀਤ ਗਿਆ, ਪਰ ਹਰੀ ਦਾ ਨਾਂ ਨਾ ਲਿਆ । ਉਮਰ ਦੇ ਬਾਰਾਂ ਸਾਲ ਬਚਪਨ ਵਿਚ ਗੁਆ ਦਿਤੇ, ਵੀਹ ਸਾਲ ਤਕ ਕੋਈ ਤਪੱਸਿਆ ਨਾ ਕੀਤੀ । ਤੀਹ ਸਾਲ ਤਕ ਰਾਮ ਦਾ ਸਿਮਰਨ ਨਾ ਕੀਤਾ ਅਤੇ ਫਿਰ ਪਛਤਾਉਣ ਲੱਗਾ ਕਿ ਹੁਣ ਬੁੱਢਾ ਹੋ ਗਿਆ ਹਾਂ । ਤਲਾਅ ਸੁਕ ਜਾਣ ਉਤੇ ਹੁਣ ਤੂੰ ਉਸ ਦੇ ਕਿਨਾਰੇ ਬੰਨ੍ਹ ਰਿਹਾ ਹੈਂ, ਲੁਣੇ ਹੋਏ ਖੇਤ ਵਿਚ ਜੋਰੋ ਜੋਰ ਵੱਟਾਂ ਪਾ ਰਿਹਾ ਹੈਂ (ਭਾਵ ਵਿਹਾ ਜਾਣ ਉਤੇ ਕਮੀ ਪੂਰੀ ਕਰਨ ਦੇ ਅਸਫ਼ਲ ਜਤਨ ਕਰ ਰਿਹਾ ਹੈ) । ਚੋਰ ਆਇਆ ਘੋੜਾ ਚੁਰਾ ਕੇ ਲੈ ਗਿਆ, ਪਰ ਤੂੰ ਮੂਰਖ ਉਸ ਦੀ ਮੋਹੜੀ ਰਖਾਉਂਦਾ ਫਿਰਦਾ ਹੈਂ (ਭਾਵ ਕਿੱਲੇ ਗੱਡਦਾ ਫਿਰਦਾ ਹੈਂ) । ਬੁਢਾਪੇ ਦੇ ਕਾਰਨ ਜਦ

ਸਿਰ, ਪੈਰ ਅਤੇ ਹਥ ਕੰਬਣ ਲਗ ਪਏ, ਅੱਖਾਂ ਵਿਚ ਲਗਾਤਾਰ ਪਾਣੀ ਵਹਿਣ ਲੱਗਾ, ਜੀਭ ਤੋਂ ਚੰਗੀ ਤਰ੍ਹਾਂ ਬੋਲ ਨਹੀਂ ਨਿਕਲਦੇ ਤਾਂ ਤੂੰ ਚੰਗੀ ਕਰਨੀ ਦੀ ਗੱਲ ਕਰਦਾ ਏਂ । ਕਬੀਰ ਕਹਿੰਦਾ ਹੈ, ਐ ਸੰਤੋ ਸੁਣੋ ਲੋਕਾਂ ਨੇ ਧਨ ਇਕੱਠਾ ਕੀਤਾ, ਪਰ ਅਖ਼ੀਰ ਵੇਲੇ ਕੁਝ ਵੀ ਨਾਲ ਨਾ ਗਿਆ । ਗੋਪਾਲਰਾਇ ਦਾ ਬੁਲਾਵਾ ਆਇਆ ਕਿ ਪ੍ਰਾਣੀ ਧਨ-ਧਾਮ ਸਭ ਛਡ ਕੇ ਤੁਰਦਾ ਹੋਇਆ ।

( ੧੭ )

ਮਨ ਰੇ ਸੰਸਾਰ ਅੰਧ ਕੁਹੇਰਾ ।
ਸਿਰਿ ਪ੍ਰਗਟਾ ਜਮਕਾ ਪੇਰਾ ॥ਰਹਾਉ॥
ਬੁਤ ਪੂਜਿ ਪੂਜਿ ਹਿੰਦੂ ਮੂਇ ਤੁਰਕ ਮੂਇ ਹੱਜ ਜਾਈ ।
ਜਟਾ ਧਾਰਿ ਜੋਗੀ ਮੂਏ ਤੇਰੀ ਗਤਿ ਕਿਨਹੂੰ ਨ ਪਾਈ ॥੧॥
ਕਬਿਤ ਪੜ੍ਹੇ ਪੜ੍ਹ ਕਬਿਤਾ ਮੂਇ ਕਾਪੜੀ ਕੇਦਾਰੈ ਜਾਈ ।
ਕੇਸ ਲੂੰਚਿ ਲੂੰਚਿ ਮੂਏ ਬਰਤਿਯਾ ਇਨਮੈਂ ਕਿਨਹੂੰ ਨ ਪਾਈ ॥੨॥
ਧਨ ਸੰਚੰਤੇ ਰਾਜਾ ਮੂਏ ਗੜਿਲੇ ਕੰਚਨ ਭਾਰੀ ।
ਬੇਦ ਪੜ੍ਹੇ ਪੜ੍ਹਿ ਪੰਡਿਤ ਮੂਏ ਰੂਪ ਦੇਖਿ ਦੇਖਿ ਨਾਰੀ ॥੩॥
ਰਾਮ ਨਾਮ ਬਿਨੁ ਸਭੇ ਬਿਗੂਤੇ ਦੇਖਹੁ ਨਿਰਖਿ ਸਰੀਰਾ ।
ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹੈ ਜੁਲਾਹ ਕਬੀਰਾ ॥੪॥

ਐ ਮਨ, ਇਹ ਸੰਸਾਰ ਅੰਧ ਗ਼ੁਬਾਰ ਹੈ, ਪਰ ਸਿਰ ਉਤੇ ਜਮਰਾਜ ਦਾ ਫੇਦਾ ਸਾਫ਼ ਵਿਖਾਈ ਦੇਂਦਾ ਹੈ। ਮੂਰਤੀ ਪੂਜ ਪੂਜ ਹਿੰਦੂ ਮਰ ਗਏ ਅਤੇ ਤੁਰਕ ਹੱਜ ਜਾ ਜਾ ਕੇ ਮਰ ਗਏ । ਜੋਗੀ ਜਟਾ ਧਾਰ ਧਾਰ ਮਰ ਗਏ, ਪਰ ਤੇਰਾ ਪਤਾ ਕਿਸੇ ਨੂੰ ਨਾ ਮਿਲਿਆ । ਕਵੀ ਲੋਕ ਕਵਿਤ ਪੜ੍ਹ ਪੜ੍ਹ ਕੇ ਮਰ ਗਏ, ਕਾਪੜੀ ਸੰਨਿਆਸੀ ਕਿਦਾਰ ਜਾ ਜਾ ਕੇ, ਕੇਸ ਖੁਹਾਂਦੇ ਖੁਹਾਂਦੇ ਜੈਨ ਵਰਤੀ ਮਰ ਗਏ – ਇਨ੍ਹਾਂ ਵਿਚੋਂ ਕੋਈ ਵੀ ਤੈਨੂੰ ਨਾ ਪਾ ਸਕਿਆ । ਧਨ ਇਕੱਠਾ ਕਰਦੇ ਕਰਦੇ ਰਾਜੇ ਮਰ ਗਏ, ਸੋਨੇ ਦੇ ਵਡੇ ਵਡੇ ਭੰਡਾਰ ਧਰਤੀ ਵਿਚ ਹੀ ਦੱਬੇ ਰਹਿ

ਗਏ। ਵੇਦ ਪੜ੍ਹ ਪੜ੍ਹ ਕੇ ਪੰਡਤ ਮਰ ਗਏ ਰੂਪ ਵੇਖ ਵੇਖ ਆਪਣੇ ਸੁਹੱਪਣ ਉਤੇ ਮਾਣ ਕਰਨ ਵਾਲੀਆਂ ਇਸਤਰੀਆਂ ਮਰ ਗਈਆਂ। ਰਾਮ ਨਾਮ ਬਿਨਾਂ ਸਭ ਕੁਝ ਵਿਅਰਥ ਹੋ ਗਿਆ — ਆਪਣੇ ਹੀ ਸਰੀਰ ਨੂੰ ਚੰਗੀ ਤਰ੍ਹਾਂ ਜਾਂਚ ਪਰਖ ਕੇ ਇਸ ਗੱਲ ਨੂੰ ਸਮਝ ਲਵੋ। ਹਰੀ ਦੇ ਨਾਮ ਬਿਨਾ ਭਲਾ ਕਿਸ ਨੇ ਚੰਗੀ ਗਤਿ ਪਾਈ – ਇਜ ਜੁਲਾਹਾ ਕਬੀਰ ਕਹਿੰਦਾ ਹੈ।

( ੧੮ )

ਜਤਨ ਬਿਨੁ ਮਿਰਗਨਿ ਖੇਤ ਉਜਾਰੇ।
ਟਾਰੇ ਟਰਤ ਨਹੀਂ ਨਿਸ ਬਾਸੁਰਿ ਬਿਡਰਤ ਨਾਹਿੰ ਬਿਡਾਰੇ ॥ਰਹਾਉ॥
ਅਪਨੇ ਅਪਨੇ ਰਸ ਕੇ ਲੋਭੀ ਕਰਤਬ ਨਜਾਰੇ ਨਜਾਰੇ।
ਅਤਿ ਅਭਿਮਾਨ ਬਦਤ ਨਹਿ ਕਾਹੂ ਬਹੁਤ ਲੋਗ ਪਚਿ ਹਾਰੇ ॥੧॥
ਬੁਧਿ ਮੇਰੀ ਕਿਰਖੀ ਗੁਰ ਮੇਰੋ ਬਿਝੁਕਾ ਅੱਖਿਰ ਦੋਇ ਰਖਵਾਰੇ।
ਕਹੈ ਕਬੀਰ ਅਬ ਚਰਨ ਦੇਈਹੋਂ ਬੇਰਿਯਾ ਭਲੀ ਸੰਭਾਰੇ ॥੨॥

ਬਿਨਾਂ ਜਤਨ ਭਾਵ ਸਾਧਨਾਂ ਦੇ ਪੰਜ ਵਿਸ਼ਿਆ (ਵਿਕਾਰਾਂ) ਨੇ ਖੇਤ (ਸਰੀਰ) ਉਜਾੜ ਦਿਤਾ। ਰਾਤ ਦਿਨ ਹਟਾਇਆਂ ਇਹ ਹਟਦੇ ਨਹੀਂ, ਡਰਾਇਆ ਡਰਦੇ ਨਹੀਂ। ਸਾਰੇ ਆਪਣੇ ਆਪਣੇ ਸੁਆਦ ਦੇ ਲੋਭੀ ਹਨ ਭਾਵੇਂ ਕੰਮ ਸਾਰਿਆਂ ਦੇ ਵਖਰੇ ਵਖਰੇ ਹਨ (ਕੋਈ ਫ਼ਸਲ ਨੂੰਗ ਦੇਂਦਾ ਹੈ ਕੋਈ ਖੇਤ)। ਬਹੁਤ ਸਾਰੇ ਲੋਕ ਹੈਰਾਨ ਹੋ ਗਏ, ਪਰ ਬਹੁਤੇ ਅਭਿਮਾਨ ਦੇ ਕਾਰਨ ਇਹ ਕਿਸੇ ਦੀ ਪਰਵਾਹ ਨਹੀਂ ਕਰਦੇ। ਪਰ ਮੇਰੀ ਖੇਤੀ ਬੁਧੀ ਦੀ ਹੈ ਗੁਰ ਉਸ ਵਿਚ ਬਝੂਕਾ ਅਥਵਾ ਡਰਾਵਾ ਹੈ। ਰਾਮ ਨਾਮ ਦੇ ਦੋ ਅੱਖਰ ਰਖਵਾਲੇ ਹਨ। ਕਬੀਰ ਕਹਿੰਦਾ ਹੈ, ਮੈਂ ਵੇਲੇ ਸਿਰ ਸੰਭਾਲ ਕਰ ਲਈ ਹੈ ਹੁਣ ਖੇਤ ਚਰਨ ਨਹੀਂ ਦਿਆਂਗਾ। ਬਝੂਕਾ – ਉਹ ਡਰਾਵਾ ਜਿਹੜਾ ਪੰਛੀਆਂ ਜਾਂ ਪਸ਼ੂਆਂ ਤੋਂ ਖੇਤ ਨੂੰ ਬਚਾਉਣ ਲਈ ਕਿਰਸਾਨ ਖੇਤ ਵਿਚ ਸੋਟੀ ਉਤੇ ਤੋੜੀ ਮੂਧੀ ਮਾਰ ਕੇ ਜਾਂ ਆਦਮੀ ਵਰਗਾ ਪਤਲਾ ਜਿਹਾ ਬਣਾ ਕੇ ਗੱਡ ਦੇਂਦੇ ਹਨ।

( ੧੯ )

ਕਾਯਾ ਬੌਰੀ ਚਲਤ ਪ੍ਰਾਨ ਕਾਹੇ ਰੋਈ ।
ਕਹਤ ਹੰਸ ਸੁਨ ਕਾਯਾ ਬੌਰੀ ਮੋਰ ਤੋਰ ਸੰਗ ਨ ਹੋਈ ॥ਰਹਾਓ॥
ਕਾਯਾ ਪਾਇ ਬਹੁਤ ਸੁਖ ਕੀਨ੍ਹਾਂ ਨਿਤ ਉਠਿ ਮਲਿ ਮਲਿ ਧੋਈ ।
ਸੋ ਤਨ ਛਿਯਾ ਛਾਰ ਹੋਇ ਜੈਹੈ ਨਾਉਂ ਨ ਲੇਇ ਹੈ ਕੋਈ ॥੧॥
ਸਿਵ ਸਨਕਾਦਿ ਆਦਿ ਬ੍ਰਹਮਾਦਿਕ ਸੇਸ ਸਹਸ ਸੁਖ ਜੋਈ ।
ਜਿਨ ਜਿਨ ਦੇਹ ਧਰੀ ਤ੍ਰਿਭਵਨ ਮੇਂ ਥਿਰ ਨ ਰਹਾ ਹੈ ਕੋਈ ॥੨॥
ਪਾਪ ਪੁਨ ਦੋਇ ਜਨਮ ਸੰਘਾਤੀ ਸਮੁਝਿ ਦੇਖੋ ਨਰ ਲੋਈ ।
ਕਹੇ ਕਬੀਰ ਪ੍ਰਭੂ ਪੂਰਨ ਕੀ ਗਤਿ ਬੂਝੇ ਬਿਰਲਾ ਕੋਈ ॥੬॥

ਪਾਗਲ ਕਾਇਆਂ ਪ੍ਰਾਣ ਨਿਕਲਣ ਵੇਲੇ ਕਿਉਂ ਰੋਂਦੀ ਹੈ ? ਹੰਸ (ਆਤਮਾ) ਕਹਿੰਦਾ ਹੈ — ਐ ਪਗਲੀ ਕਾਇਆ, ਸੁਣ ਮੇਰਾ ਤੇਰਾ ਸੰਗ ਨਹੀਂ ਹੋ ਸਕਦਾ । ਸਰੀਰ (ਭਾਵ ਜੀਵਨ) ਪਾ ਕੇ ਮੈਂ ਬਹੁਤ ਸੁਖ ਭੋਗਿਆ । ਰੋਜ਼ ਸਵੇਰੇ ਉਠ ਕੇ ਸਰੀਰ ਨੂੰ ਮਲ ਮਲ ਕੇ ਧੋਤਾ, ਪਰ ਇਹ ਸਰੀਰ ਮਿੱਟੀ ਹੋ ਜਾਇਗਾ ਅਤੇ ਇਸ ਦਾ ਨਾਂ ਵੀ ਕੋਈ ਨਹੀਂ ਲਏਗਾ । ਸ਼ਿਵ–ਸਨਕਾਦਿ ਅਤੇ ਬ੍ਰਹਮਾਦਿਕ, ਜਿਹੜੇ ਜਿਹੜੇ ਦੁਨੀਆਂ ਬਣਾਉਣ ਵਾਲੇ ਦੇਵਤੇ ਹਨ ਅਤੇ ਸ਼ੇਸ਼ ਨਾਗ ਜਿਸ ਦੇ ਹਜ਼ਾਰ ਮੂੰਹ ਹਨ – ਜਿਸ ਜਿਸ ਨੇ ਤ੍ਰਿਭਵਨ ਵਿਚ ਦੇਹ ਧਾਰਨ ਕੀਤੀ, ਕੋਈ ਥਿਰ ਨਾ ਰਿਹਾ । ਪਾਪ ਪੁੰਨ ਦੋਵੇਂ ਜੀਵਨ ਸਖਾ ਹਨ ਭਾਵ ਜੀਵਨ ਦੇ ਸਾਥੀ ਹਨ (ਸਰੀਰ ਨਹੀਂ) । ਹੇ ਨਰ ਲੋਕੋ ਇਸ ਭੇਤ ਨੂੰ ਸਮਝ ਕੇ ਵੇਖੋ । ਕਬੀਰ ਕਹਿੰਦਾ ਹੈ, ਪੂਰਨ ਪ੍ਰਭੂ ਦੀ ਗਤਿ ਕੋਈ ਵਿਰਲਾ ਹੀ ਸਮਝਦਾ ਹੈ ।

( ੨੦ )

ਹਮ ਨ ਮਰੈਂ ਮਰਿਹੈ ਸੰਸਾਰਾ ।
ਹਮ ਕੋ ਮਿਲਾ ਜਿਆਵਨਹਾਰਾ ॥ਰਹਾਓ॥

ਸਾਕਤ ਮਰਹਿੰ ਸੰਤ ਜਨ ਜੀਵਹਿੰ ।
ਮਰਿ ਮਰਿ ਰਾਮ ਰਸਾਇਨ ਪੀਵਹਿੰ ॥੧॥
ਹਰਿ ਖਰਿਹੈ ਤੌ ਹਮਹੂੰ ਮਰਿਹੈ ।
ਹਰਿ ਨ ਮਰੇ ਹਮ ਕਾਹੇ ਕੇ ਮਰਹਿੰ ॥੨॥
ਕਹੇ ਕਬੀਰ ਮਨ ਮਨਹਿੰ ਮਿਲਾਵਾ ।
ਅਮਰ ਭਇ ਸੁਖ ਸਾਗਰ ਪਾਵਾ ॥੩॥

ਅਸੀਂ ਨਹੀਂ ਮਰਾਂਗੇ, ਸੰਸਾਰ ਮਰਦਾ ਰਹੇਗਾ, ਕਿਉਂਕਿ ਸਾਨੂੰ ਜੀਵਨ ਦੇਣ ਵਾਲਾ ਰਾਮ ਮਿਲ ਗਿਆ ਹੈ। ਸਾਕਤ ਮਰ ਜਾਂਦਾ ਹੈ, ਸੰਤ ਲੋਕ ਅਮਰ ਹੋ ਜਾਂਦੇ ਹਨ, ਕਿਉਂਕਿ ਉਹ ਰਾਮ ਰਸਾਇਣ (ਜ਼ਿੰਦਗੀ ਦੇਣ ਵਾਲੀ ਜੀਵਨ ਬੂਟੀ) ਪੀਂਦੇ ਹਨ। ਹਰੀ ਮਰੇਗਾ ਤਾਂ ਅਸੀਂ ਵੀ ਮਰਾਂਗੇ। ਹਰੀ ਨਹੀਂ ਮਰੇਗਾ ਤਾਂ ਅਸੀਂ ਕਿਸ ਲਈ ਮਰਾਂਗੇ ? ਕਬੀਰ ਕਹਿੰਦਾ ਹੈ ਅਸਾਂ ਆਪਣਾ ਮਨ ਉਨਮਨ (ਭਾਵ ਮਨ ਦੇ ਮਨ ਅਰਥਾਤ ਪ੍ਰਮਾਤਮਾ) ਵਿਚ ਮਿਲਾ ਦਿਤਾ ਹੈ। (ਇੰਜ) ਅਸੀਂ ਤਾਂ ਅਮਰ ਹੋ ਗਏ ਹਾਂ ਕਿਉਂਕਿ ਅਸਾਂ ਸੁਖ ਸਾਗਰ ਪ੍ਰਾਪਤ ਕਰ ਲਿਆ ਹੈ।

## ( ੨੧ )

ਅਬ ਹਮ ਸਕਲ ਕੁਸਲ ਕਰਿ ਮਾਨਾ ।
ਸਾਂਤਿ ਭਈ ਜਬ ਗੋਬਿੰਦ ਜਾਨਾ ॥ਰਹਾਓ॥
ਤਨ ਮਹਿੰ ਹੋਤੀ ਕੋਇ ਉਪਾਧਿ ।
ਉਲਟ ਭਈ ਸੁਖ ਸਹਜ ਸਮਾਧਿ ॥੧॥
ਜਨ ਮੈਂ ਉਲਟਿ ਭਯਾ ਹੈ ਰਾਮ
ਦੁਖ ਬਿਨਸੇ ਸੁਖ ਕੀਆ ਬਿਸਰਾਮ ॥੨॥
ਬੈਰੀ ਉਲਟਿ ਭਏ ਹੈਂ ਮੀਤਾ ।
ਸਾਜਨ ਉਲਟਿ ਸਜਨ ਭਇ ਚੀਤਾ ॥੩॥

ਆਪਾ ਜਾਨਿ ਉਲਟਿਲੈ ਆਪ ।
ਤੌ ਮਹਿੰ ਬਯਾਪੈ ਤੀਨਹੂੰ ਤਾਪ ॥੪॥
ਅਬ ਮਨ ਉਲਟਿ ਸਨਾਤਮ ਹੂਵਾ ।
ਤਬ ਆਨਾ ਜਬ ਜੀਵਤ ਮੂਵਾ ॥੫॥
ਕਹੇ ਕਬੀਰ ਸੁਖ ਸਹਿਜ ਸਮਾਵਉਂ ।
ਆਪ ਨ ਡਰਉਂ ਨ ਔਰ ਡਰਾਵਉਂ ॥੬॥

ਹੁਣ ਮੈਨੂੰ ਸਭ ਪਾਸੇ ਖ਼ੈਰ ਖ਼ੈਰੀਅਤ ਹੀ ਨਜ਼ਰ ਆਉਂਦੀ ਹੈ, ਕਿਉਂਕਿ ਜਦ ਗੋਬਿੰਦ ਨੂੰ ਜਾਣ ਲਿਆ ਤਾਂ ਮਨ ਵਿਚ ਟਿਕਾਅ ਆ ਗਿਆ । ਸਰੀਰ ਵਿਚ ਜਿਹੜੇ ਕਰੋੜਾਂ ਦੁਖ ਸਨ ਉਹ ਉਲਟ ਕੇ ਸਹਿਜ ਸਮਾਧੀ ਦੇ ਸੁਖ ਵਿਚ ਬਦਲ ਗਏ । ਜਮ (ਮੌਤ ਦਾ ਦੇਵਤਾ) ਉਲਟ ਕੇ ਰਾਮ (ਜੀਵਨ ਦੇਣ ਵਾਲਾ) ਹੋ ਗਿਆ, ਦੁਖ ਨਾਸ ਹੋ ਗਏ ਅਤੇ ਸੁਖ ਵਿਚ ਅਰਾਮ ਕੀਤਾ । ਵੈਰੀ ਬਦਲ ਕੇ ਮਿੱਤਰ ਹੋ ਗਏ । ਸਾਕਤ ਬਦਲ ਕੇ ਦਿਲੋਂ ਸਜਣ ਹੋ ਗਏ । ਆਤਮ ਸਰੂਪ ਨੂੰ ਪਛਾਣ ਕੇ ਜੋ ਕੋਈ ਆਪਣੇ ਪਦ ਨੂੰ ਬਦਲ ਲਵੇ ਤਾਂ ਤ੍ਰੈ ਵਿਧ ਦੁਖ ਸੰਤਾਪ ਨਹੀਂ ਸਤਾਉਂਦੇ । ਹੁਣ ਮਨ ਬਦਲ ਕੇ ਅਮਰ ਹੋ ਗਿਆ ਹੈ ਅਤੇ ਇਹ ਉਸ ਨੂੰ ਉਦੋਂ ਸਮਝ ਆਈ ਜਦੋਂ ਉਹ ਜੀਉਂਦੇ ਜੀਅ ਮਰ ਗਿਆ (ਭਾਵ ਜੀਵਨ ਮੁਕਤ ਹੋ ਗਿਆ) ਕਬੀਰ ਕਹਿੰਦਾ ਹੈ, ਮੈਂ ਸਹਿਜ ਸੁਖ ਵਿਚ ਲੀਨ ਹੋ ਗਿਆ ਹਾਂ ਹੁਣ ਨਾ ਤੇ ਮੈਂ ਕਿਸੇ ਤੋਂ ਡਰਦਾ ਹਾਂ ਅਤੇ ਨਾ ਕਿਸੇ ਨੂੰ ਡਰਾਉਂਦਾ ਹਾਂ। (ਭੇਦ ਭਾਓ ਦੀ ਦ੍ਰਿਸ਼ਟੀ ਖ਼ਤਮ ਹੋ ਗਈ ਹੈ) ।

ਕਬੀਰ ਨੇ ਇਸ ਪਦ ਵਿਚ ਮਨ ਨੂੰ ਸਾਧਣ ਦਾ ਭੇਤ ਦਸਿਆ ਹੈ ਜਿਸ ਨੂੰ ਉਨ੍ਹਾਂ ਨੇ ਪਦ ਦੀਆਂ ਅਖ਼ੀਰੀ ਦੋ ਪਗਤੀਆਂ ਵਿਚ ਸਾਫ਼ ਸਾਫ਼ ਪ੍ਰਗਟ ਕਰ ਦਿਤਾ ਹੈ । ਮਨ ਦੀਆਂ ਬਿਰਤੀਆਂ ਵਧੇਰੇ ਕਰਕੇ ਬਾਹਰ ਵਲ ਦੌੜਦੀਆਂ ਹਨ, ਉਨ੍ਹਾਂ ਨੂੰ ਵਿਸ਼ੇ ਵਿਕਾਰਾਂ ਤੋਂ ਮੋੜ ਕੇ ਅਦਰ ਵਲ ਮੋੜਨ ਨੂੰ ਮਨ ਦਾ ਬਦਲਣਾ ਕਿਹਾ ਜਾਂਦਾ ਹੈ । ਬਦਲ ਜਾਣ ਨਾਲ ਅਰਥਾਤ ਪਰਮਾਤਮਾ ਵਿਚ ਲੀਨ (ਉਨਮਨ) ਹੋ ਜਾਣ ਨਾਲ ਮਨ ਵਿਚ ਬਹੁਤ ਸ਼ਕਤੀ ਆ ਜਾਂਦੀ ਹੈ ਅਤੇ ਉਹ ਅਨਾਦੀ ਹੋ ਜਾਂਦਾ ਹੈ । ਇਹ ਤਾਂ ਹੀ ਹੁੰਦਾ ਹੈ ਜਦੋਂ ਕੋਈ ਜਿਉਂਦੇ ਜੀਅ ਮਰ ਜਾਏ ਜਾਂ ਗੀਤਾ ਦੇ ਸ਼ਬਦਾਂ ਵਿਚ ਸਥਿਤਪ੍ਰੱਗ (ਆਤਮ–

ਮੁਕਤ) ਹੋ ਜਾਏ। ਗੀਤਾ ਵਿਚ ਕਿਹਾ ਗਿਆ ਹੈ :

ਜਿਹੜਾ ਆਪਣੀਆਂ ਇੰਦਰੀਆਂ ਨੂੰ ਉਨ੍ਹਾਂ ਦੇ ਵਿਸ਼ਿਆਂ ਵਲੋਂ ਕੱਛੂਕੁੰਮੇ ਦੇ ਅੰਗਾਂ ਵਾਂਗ ਸਾਰੇ ਪਾਸਿਉਂ ਸਮੇਟ ਲੈਂਦਾ ਹੈ ਉਸ ਦੀ ਬੁਧੀ ਸਥਿਰ ਹੋ ਜਾਂਦੀ ਹੈ ਅਰਥਾਤ ਉਹ ਆਤਮ ਮੁਕਤ (ਸਥਿਤਪ੍ਰਗ) ਹੋ ਜਾਦਾ ਹੈ।

( ੨੨ )

ਰਾਮੁ ਰਾਇ ਚਲੀ ਬਿਨਾਵਨ ਮਾਹੋ।
ਘਰ ਛੋੜ ਜਾਇ ਜੁਲਾਹੋ ॥ਰਹਾਉ॥
ਗਜ ਨਵ ਗਜ ਦਸ ਗਜ ਉਨਇਸ ਕੀ ਪੁਰਿਯਾ ਏਕ ਤਨਾਈ।
ਸਤ ਸੂਤ ਦੈ ਗੰਢ ਬਹੱਤਰਿ ਪਾਟੁ ਲਾਗੁ ਅਧਿਕਾਈ ॥੧॥
ਗਜੈਂ ਨ ਮਿਨਿਐ ਤੋਲਿ ਨ ਤੁਲਿਐ ਪਹਜਨ ਸੇਰ ਅਢਾਈ।
ਅਢਾਈ ਸੈਂ ਜੇ ਪਾਵ ਘਟੈ ਤੌਂ ਕਰਕਚ ਕਰ ਘਰਹਾਈ ॥੨॥
ਇਨ ਕੀ ਬੇਠ ਖਸਮ ਸੋਂ ਬਟਕਸ ਤਾਪਰ ਲਗੀ ਤਿਹਾਈ।
ਭੀਂਗੀ ਪੁਰਿਯਾ ਘਰ ਹੀ ਛਾਂਡੀ ਚਲਾ ਜੁਲਾਹ ਰਿਸਾਈ ॥੩॥
ਛੋਛੀ ਨਲੀ ਕਾਮ ਨਹਿੰ ਆਵੇ ਲਪਟਿ ਰਹੀ ਉਰਝਾਈ।
ਛਾਂਡਿ ਪਸਾਰ ਰਾਮ ਭਜ ਬਉਰੇ ਕਹੈ ਕਬੀਰ ਸਮਝਾਈ ॥੪॥

ਰਾਮ ਰਾਇ (ਮਾਇਆ) ਮਾਹਾ (ਇਕ ਪ੍ਰਕਾਰ ਦਾ ਬਰੀਕ ਕਪੜਾ) ਬੁਨਵਾਉਣ (ਕਰਮ ਕਰਾਉਣ) ਚੱਲੀ ਹੈ, ਪਰ ਜੁਲਾਹਾ ਘਰ ਛਡ ਕੇ ਜਾ ਰਿਹਾ ਹੈ ਅਰਥਾਤ ਮਨ ਕਰਮਾਂ ਦੇ ਜੰਜਾਲ ਤੋਂ ਉਕਤਾ ਗਿਆ ਹੈ। ਸਰੀਰ ਦਾ ਪਰਪੰਚ ਇਸ ਪ੍ਰਕਾਰ ਹੈ : ਨੌ ਗਜ਼ (ਨੌਂ ਨਾੜੀਆਂ) ਅਤੇ ਦਸ ਗਜ਼ (ਦਸ ਇੰਦ੍ਰੀਆਂ) ਅਥਵਾ ੧੯ ਗਜ਼ (ਉੱਨੀ ਕਿਲ ਕਾਟਿਆਂ) ਦੀ ਇਕ ਤਾਣੀ ਤਣੀ ਗਈ (ਭਾਵ ਸਰੀਰ ਬਣਿਆ)। ਫਿਰ ਸਤ ਸੂਤ (ਸਤ ਧਾਤੂ) ਦੇ ਬਹੱਤਰ ਗੰਢਾਂ (ਬਹੱਤਰ ਕੋਠੇ) ਬੰਨ੍ਹੇ ਗਏ ਜਿਸ ਨਾਲ ਇਸ ਤਾਣੀ ਵਿਚ ਵਡਾ ਪਾਟ ਲਗਿਆ (ਭਾਵ ਪ੍ਰਪੰਚ ਦਾ ਪਸਾਰ ਵਧਿਆ)। ਇਸ ਤਾਣੀ (ਸਰੀਰ) ਨੂੰ ਗਜ਼ ਨਾਲ ਨਹੀਂ ਨਾਪਿਆ ਜਾ ਸਕਦਾ, ਤੱਕੜੀ ਉਤੇ ਤੋਲਿਆ

ਨਹੀਂ ਜਾ ਸਕਦਾ (ਭਾਵ ਸਰੀਰ ਦੀ ਰਚਨਾ ਦਾ ਭੇਤ ਨਹੀਂ ਪਾਇਆ ਜਾ ਸਕਦਾ)। ਇਸ ਵਿਚ ਢਾਈ ਸੇਰ ਦੀ ਮਾੜੀ (ਖ਼ੁਰਾਕ) ਲਗਦੀ ਹੈ। ਢਾਈ ਸੇਰ ਵਿਚੋਂ ਪਾ ਭਰ ਮਾੜੀ ਜਾਂ ਖ਼ੁਰਾਕ ਵੀ ਘਟ ਹੋ ਜਾਏ ਤਾਂ ਲੂਤੀਆਂ ਲਾਉਣ ਵਾਲੀ ਇਸਤਰੀ ਬੁੜ ਬੁੜ ਕਰਦੀ ਹੈ। ਮਾੜੀ ਘਟ ਲੱਗਣ ਨਾਲ ਕਪੜੇ ਦਾ ਭਾਰ ਘਟ ਨਿਕਲਦਾ ਹੈ ਇਸ ਲਈ ਟੋਟ ਦੇ ਡਰ ਨਾਲ (ਲੂਤੀ) ਇਸਤਰੀ (ਰਾਮੁ-ਰਾਇ) ਜੁਲਾਹੇ ਨਾਲ ਝਗੜਾ ਕਰਦੀ ਹੈ ਕਿ ਮਾੜੀ ਘਟ ਕਿਉਂ ਲਗਾਈ ? ਇਥੇ ਇਹ ਪਤਾ ਹੋਣਾ ਚਾਹੀਦਾ ਹੈ ਕਿ ਕੁਝ ਮੋਟੇ ਕਪੜੇ ਪਹਿਲੇ ਤੋਲ ਕੇ ਵਿਕਿਆ ਕਰਦੇ ਸਨ। ਦੂਜਾ ਅਰਥ ਇਹ ਵੀ ਹੋ ਸਕਦਾ ਹੈ ਕਿ ਮਾੜੀ ਲਾਉਣ ਵੇਲੇ ਜੇ ਇਹ ਥੋੜੀ ਜਿਹੀ ਵੀ ਘਟ ਹੋ ਜਾਏ ਤਾਂ ਚੁਗਲ ਇਸਤਰੀ ਰੌਲਾ ਪਾਉਂਦੀ ਹੈ ਕਿ ਹੋਰ ਮਿਲੇ ਕਿਥੋਂ ? ਸਰੀਰ ਦੀ ਦ੍ਰਿਸ਼ਟੀ ਤੋਂ ਮਤਲਬ ਇਹ ਹੋਇਆ ਕਿ ਢਾਈ ਸੇਰ ਦੀ ਖ਼ੁਰਾਕ ਵਿਚ ਜੇ ਪਾ ਭਰ ਦੀ ਵੀ ਕਮੀ ਰਹਿ ਜਾਏ ਤਾਂ ਇੰਦ੍ਰੀਆਂ ਵਿਚ ਖਲਬਲੀ ਮਚ ਜਾਂਦੀ ਹੈ। ਦਿਨ ਦੀ ਮਿਹਨਤ ਪੂਰੀ ਕਰਨ ਨਾਲ ਹੀ (ਭਾਵ ਸਾਵਧਾਨ ਚਿਤ ਨਾਲ ਸਾਧਨਾ ਕਰਨ ਨਾਲ ਹੀ) ਮਾਲਕ ਤੋਂ ਬਰਕਤਾਂ ਮਿਲਦੀਆਂ ਹਨ (ਪ੍ਰਾਪਤੀ ਹੁੰਦੀ ਹੈ ਅਰਥਾਤ ਪ੍ਰਾਲਭਧ ਵਿਚ ਵਾਧਾ ਹੁੰਦਾ ਹੈ)। ਇਸ ਉਤੇ ਵੀ ਕਮਾਈ ਦਾ ਤੀਜਾ ਹਿਸਾ ਦੇਣਾ ਪੈਂਦਾ ਹੈ (ਤ੍ਰਿਵਿਧ ਤਾਪ – ਤਿੰਨ ਦੁਖ – ਭੋਗਣਾ ਪੈਂਦਾ ਹੈ)। ਏਨੇ ਸਾਰੇ ਪ੍ਰਪੰਚਾਂ ਤੋਂ ਉਕਤਾ ਭਿੱਜੀ ਹੋਈ ਤਾਣੀ ਨੂੰ ਘਰੇ ਛਡ ਜੁਲਾਹਾ ਖਿਝ ਕੇ ਦੌੜ ਚਲਿਆ ਹੈ (ਸਰੀਰ ਦੇ ਜੰਜਾਲਾਂ ਤੋਂ ਉਪਰਾਮ ਹੋ ਕੇ ਮਨ ਉਸ ਤੋਂ ਉਦਾਸ ਹੋ ਗਿਆ ਹੈ) ਅਤੇ ਫਿਰ ਖ਼ਾਲੀ ਨਲੀ ਨਾਲ ਕਪੜਾ ਨਹੀਂ ਬੁਣਿਆ ਜਾ ਸਕਦਾ ਕਿਉਂਕਿ ਉਹ ਤਾਣੀ ਵਿਚ ਉਲਝ ਜਾਂਦੀ ਹੈ (ਖ਼ਾਲੀ ਮਨ ਨਾਲ ਕਰਮ ਨਹੀਂ ਹੋ ਸਕਦਾ, ਉਹ ਆਪਣੇ ਆਪ ਵਿਚ ਹੀ ਉਲਝ ਕੇ ਰਹਿ ਜਾਂਦਾ ਹੈ)। ਇਸ ਲਈ ਕਬੀਰ ਸਮਝਾ ਕੇ ਕਹਿੰਦਾ ਹੈ ਐ ਬਾਵਰੇ, ਇਹ ਪਸਾਰਾ (ਸਰੀਰ ਦਾ ਪ੍ਰਪੰਚ) ਛਡ ਕੇ ਰਾਮ ਦਾ ਭਜਨ ਕਰ।

ਰਾਮ ਰਾਇ–ਪਹਿਲਾਂ ਵੇਸਵਾਵਾਂ ਦੇ ਨਾਂ ਇਸੇ ਤਰ੍ਹਾਂ ਦੇ ਹੁੰਦੇ ਸਨ (ਜਿਵੇਂ : ਪਰਵੀਨਰਾਇ, ਸੁਜਾਨਰਾਇ ਆਦਿ) ਕਬੀਰ ਨੇ ਅਸਲ ਵਿਚ ਮਾਇਆ ਲਈ ਇਸੇ ਨਾਂ ਦੀ ਵਰਤੋਂ ਕੀਤੀ ਹੈ–ਇਹ ਵੇਖੋ ! ਰਾਮੁਰਾਇ ਕਪੜਾ ਬੁਨਵਾਉਣ

ਤਲੀ ਹੈ। ਮਾਹੋ–ਇਕ ਪ੍ਰਕਾਰ ਦਾ ਮਹੀਨ ਕਪੜਾ। ਗਜ਼ ਨਵ–ਨੌ ਨਾੜੀ– ਇੜਾ ਜਾਂ ਚੰਦਰ ਨਾੜੀ, ਪਿੰਗਲਾ ਜਾਂ ਸੂਰਜ ਨਾੜੀ, ੩ ਸੁਸ਼ਮਣ ਜਾਂ ਮਧ ਨਾੜੀ, ੪. ਗੰਧਾਰੀ, ੫. ਹਸਤਿਜਿਹਵਾ (ਕ੍ਰਮਵਾਰ : ਸੱਜੀ ਅਤੇ ਖੱਬੀ ਅੱਖ ਦੀ ਨਾੜੀ, ੬. ਪੂਸ਼ਾ, ੭. ਪਯਸ੍ਵਿਨੀ (ਕ੍ਰਮਵਾਰ ਖੱਬੇ ਤੇ ਸੱਜੇ ਕੰਨ ਦੀ ਨਾੜੀ) ਲਕੂਹਾ, ੯. ਅਲਮਬੁਸ਼ਾ (ਕ੍ਰਮਵਾਰ ਗੁਦਾ ਅਤੇ ਲਿੰਗ ਨਾੜੀ)। ਸਰੀਰ ਸਬੰਧੀ "ਨੌ–ਨਾੜੀ ਬਹੱਤਰ ਕੋਠੇ" ਦੀ ਗੱਲ ਬਹੁਤ ਪੁਰਾਣੇ ਸਮੇਂ ਤੋਂ ਪ੍ਰਸਿੱਧ ਹੈ। ਗਜ ਦਸ–ਦਸ ਇੰਦ੍ਰੀਆਂ। ਸਤ ਸੂਤ–ਸਤ ਧਾਤੂ (ਲਹੂ, ਮਾਸ, ਮਿਝ, ਚਰਬੀ, ਹੱਡੀ, ਵੀਰਜ, ਰਸ,)। ਗੰਢ–ਜੁਲਾਹਿਆਂ ਦੀ ਬੋਲੀ ਵਿਚ ਰਾਛ ਨਾਲ ਭਰੇ ਜਾਣ ਵਾਲੇ ਸੂਤਾਂ ਦੇ ਇਕ ਇਕ ਗੁੱਛੇ ਨੂੰ ਗੰਢ ਕਹਿੰਦੇ ਹਨ। ਗੰਢਾਂ ਦੀ ਗਿਣਤੀ ਜਿੰਨੀ ਵਧ ਹੋਵੇਗੀ ਤਾਣੀ ਉਨੀ ਹੀ ਚੌੜੀ ਹੋਵੇਗੀ। ਏਥੇ ਸਤ ਸਤ ਦੀਆਂ ਬਹੱਤਰ ਗੰਢਾਂ ਦਸੀਆਂ ਗਈਆਂ ਹਨ। ਗੰਢ ਬਹੱਤਰ — ਸਰੀਰ ਦੀਆਂ ਬਹੱਤਰ ਗੰਢਾਂ ਜਾਂ ਕੋਠੇ।

ਪਰਜਨ ਸੇਰ ਅਢਾਈ – ਢਾਈ ਸੇਰ ਮਾੜੀ ਸਰੀਰ ਦੀ ਦ੍ਰਿਸ਼ਟੀ ਤੋਂ ਢਾਈ ਸੇਰ ਖ਼ੁਰਾਕ। ਛਾਹ ਵੇਲਾ ਅਤੇ ਦਿਨ ਦਾ ਸਾਰਾ ਭੋਜਨ ਮਿਲਾ ਕੇ ਇਕ ਆਦਮੀ ਦੀ ਰੋਜ਼ਾਨਾ ਖ਼ੁਰਾਕ ਢਾਈ ਸੇਰ ਮੰਨੀ ਗਈ ਹੈ। ਕਿਸੇ ਨੂੰ ਝਿੜਕਣਾ ਹੋਵੇ ਤਾਂ ਲੋਕ ਕਹਿੰਦੇ ਹਨ : "ਢਾਈ ਸੇਰ ਤੋਸਾ ਤੂੜ ਲਿਆ ਕੰਮ ਕਾਜ ਕੌਡੀ ਦਾ ਨਹੀਂ ਕੀਤਾ।"

## ( ੨੩ )

ਰਾਮ ਸੁਮਿਰਿ ਨਰ ਬਾਵਰੇ
ਤੇਰੀ ਸਦਾ ਨ ਦੇਹਿਯਾਂ ॥ਰਹਾਉ॥
ਯਹੁ ਮਾਯਾ ਕਹੌ ਕੌਨ ਕਾਕੈ ਸੰਗ ਲਾਗੀ ਹੇ।
ਗੁਦਰੀ ਸੀ ਉਠਿ ਜਾਇਗੀ ਚਿਤ ਚੇਤਿ ਅਭਾਗੀ ਰੇ ॥੧॥
ਸੋਨੇ ਕੀ ਲੰਕਾ ਬਨੀਂ ਭਇ ਧੂਰ ਕੀ ਧਾਨੀ ਰੇ।
ਸੋਇ ਰਾਵਨ ਕੀ ਸਾਹਿਬੀ ਛਿਨ ਮਾਹਿ ਬਿਲਾਨੀ ਰੇ ॥੨॥

ਬਾਰਹ ਜੋਜਨ ਕੇ ਬਿਖੈ ਚਲੇ ਛਤ੍ਰ ਕੀ ਛਹਿਯਾਂ ਰੇ ।
ਸੋਈ ਜਰਿਜੋਬਨ ਕਰ ਗਏ ਮਿਲੀ ਮਾਟੀ ਮਹਿਯਾਂ ਰੇ ॥੩॥
ਕਹੈ ਕਬੀਰ ਪੁਕਾਰਿ ਕੈ ਈਹਾਂ ਕੋਈ ਨ ਅਪਨਾ ਰੇ ।
ਯਹੁ ਜੀਅਰਾ ਚਲਿ ਜਾਇਗਾ ਜਸ ਰੈਨਿ ਕਾ ਸਪਨਾ ਰੇ ॥੪॥

ਐ ਪਾਗਲ ਆਦਮੀ, ਰਾਮ ਦਾ ਸਿਮਰਨ ਕਰ, ਕਿਉਂਕਿ ਤੇਰਾ ਸਰੀਰ ਜਿਸ ਉਤੇ ਤੈਨੂੰ ਹੰਕਾਰ ਹੈ ਸਦਾ ਨਹੀਂ ਰਹਿਣ ਵਾਲਾ । ਇਹ ਸੰਪਤੀ ਦਸ ਕਿਸ ਦੀ ਹੈ ਅਤੇ ਕੀਹਦੇ ਨਾਲ ਲੱਗੀ ਹੈ ? ਗੁਦੜੀ (ਬਜ਼ਾਰ) ਦੇ ਮੇਲੇ ਵਾਂਗ ਇਸ ਦਾ ਮੇਲਾ ਵੀ ਖ਼ਤਮ ਹੋ ਜਾਏਗਾ — ਐ ਅਭਾਗੇ ਇਸ ਗੱਲ ਨੂੰ ਜ਼ਰਾ ਮਨ ਵਿਚ ਸੋਚ । ਸੋਨੇ ਦੀ ਲੰਕਾ ਬਣੀ ਸੀ, ਪਰ ਉਹ ਵੀ ਮਿੱਟੀ ਦਾ ਢੇਰ ਹੋ ਗਈ ਅਤੇ ਰਾਵਣ ਦੀ ਬਾਦਸ਼ਾਹੀ ਖਿਨ ਵਿਚ ਨਸ਼ਟ ਹੋ ਗਈ । ਬਾਰਾਂ ਯੋਜਨਾ ਤਕ ਫੈਲੇ ਹੋਏ ਰਾਜ ਪਾਟ ਵਿਚ ਜਿਹੜਾ ਛਤਰ ਦੀ ਛਾਂ ਹੇਠ ਤੁਰਦਾ ਸੀ ਉਹ ਦੁਰਯੋਧਨ ਮਿੱਟੀ ਵਿਚ ਮਿਲ ਕੇ ਕਿਥੇ ਚਲਿਆ ਗਿਆ ? ਕਬੀਰ ਕੂਕ ਕੂਕਕੇ ਕਹਿੰਦਾ ਹੈ ਕਿ ਇਥੇ ਕੋਈ ਵੀ ਆਪਣਾ ਨਹੀਂ ਹੈ । ਇਹ ਜੀਵ ਉਸ ਤਰ੍ਹਾਂ ਚਲਾ ਜਾਇਗਾ ਜਿਸ ਤਰ੍ਹਾਂ ਰਾਤ ਦਾ ਸੁਪਨਾ ਬੀਤ ਜਾਂਦਾ ਹੈ ।

## ( ੨੪ )

ਚਾਰਿ ਦਿਨ ਅਪਨੀ ਨੌਬਤਿ ਚਲੇ ਬਜਾਇ ॥
ਉਤਾਨੈ ਖਟਿਯਾ ਗੜਿਲੇ ਮਟਿਯਾ ਸੰਗਿ ਨ ਕਛੂ ਲੈ ਜਾਇ ॥ਰਹਾਉ॥
ਦੇਹਰੀ ਬੈਠੀ ਮੇਹਰੀ ਰੋਵੈ ਦਵਾਰੇ ਲਗਿ ਸਗੀ ਮਾਈ ।
ਮਰਹਟ ਲੌਂ ਸਬ ਲੋਗ ਕੁਟੁੰਬ ਮਿਲਿ ਹੰਸ ਅਕੇਲਾ ਜਾਇ ॥੧॥
ਵਹਿ ਸੁਤਿ ਵਹਿ ਬਿਤ ਵਹਿ ਪੁਰ ਪਾਟਨ ਬਹੁਰਿਨ ਦੇਖੈ ਆਇ ।
ਕਹਤ ਕਬੀਰ ਭਜਨ ਬਿਨ ਬੰਦੇ ਜਨਮ ਅਕਾਰਥ ਜਾਇ ॥੨॥

ਚਾਰ ਦਿਨ ਲੋਕ ਆਪਣੀ ਨੌਬਤ ਵਜਾ ਕੇ ਚਲੇ ਜਾਂਦੇ ਹਨ ਅਤੇ ਫਿਰ ਉਨ੍ਹਾਂ ਨੂੰ ਪੁੱਠੀ ਮੰਜੀ ਉਤੇ ਪਾ ਕੇ ਕਬਰ ਵਿਚ ਦਬਾ ਦਿਤਾ ਜਾਂਦਾ ਹੈ । ਨਾਲ ਕੋਈ ਕੁਝ ਵੀ ਨਹੀਂ ਲੈ ਜਾਂਦਾ । ਦਲ੍ਹੀਜਾਂ ਉਤੇ ਬਹਿ ਕੇ ਇਸਤਰੀ ਰੋਂਦੀ ਹੈ,

ਦਰਵਾਜ਼ੇ ਤੱਕ ਸੱਕੀ ਮਾਂ ਜਾਂਦੀ ਹੈ, ਮਰਘਟ ਤਕ ਸਭ ਸਾਕ ਸਰਬੰਧੀ ਇਕੱਠੇ ਹੋ ਕੇ ਜਾਂਦੇ ਹਨ — ਅਗੇ ਹੰਸ (ਆਤਮਾ) ਇਕੱਲਾ ਹੀ ਜਾਂਦਾ ਹੈ। ਜਾਣ ਵਾਲਾ ਆਪਣੇ ਪੁੱਤਰ, ਧਨ, ਪਿੰਡ, ਤੇ ਖੇਤ ਆਦਿ ਮੁੜ ਕੇ ਨਹੀਂ ਵੇਖ ਸਕਦਾ। ਕਬੀਰ ਕਹਿੰਦਾ ਹੈ ਕਿ ਹੇ ਬੰਦੇ, ਭਜਨ ਬਿਨਾਂ ਜਨਮ ਅਕਾਰਥ ਚਲਾ ਜਾਂਦਾ ਹੈ।

( ੨੫ )

ਮਨ ਰੇ ਮਨਹਿੰ ਉਲਟਿ ਸਮਾਨਾਂ।
ਗੁਰ ਪਰਸਾਦਿ ਅਕਿਲਿ ਭਈ ਅਵਰੈ ਨਾਤਰੁ ਥਾ ਬੇਗਾਨਾ॥ ਰਹਾਉ॥
ਉਲਟੇ ਪਵਨ ਚਕਰ ਖਟੁ ਭੇਦੇ ਸੁਰਤਿ ਸੁੰਨਿ ਅਨੁਰਾਗੀ।
ਆਵੈ ਨ ਜਾਇ ਮਰੈ ਨਹਿੰ ਜੀਵੈ ਤਾਹਿ ਖੋਜਿ ਬੈਰਾਗੀ॥੧॥
ਨਿਯਰੈ ਦੂਰਿ ਦੂਰਿ ਪੁਨਿ ਨਿਯਰੈ ਜਿਨਿ ਜੈਸਾ ਕਰਿ ਮਾਨਾ।
ਔਲੌਤੀ ਕਾ ਚੜ੍ਹਾ ਬਰੇਡੇ ਜਿਨਿ ਪੀਯਾ ਤਿਨਿ ਜਾਨਾ॥੨॥
ਤੇਰੀ ਨਿਰਗੁਨ ਕਥਾ ਕਵਨ ਸੋ ਕਹੀਏ ਹੈਂ ਕੋਈ ਚਤੁਰ ਬਿਬੇਕੀ।
ਕਹੈ ਕਬੀਰ ਗੁਰ ਦੀਯਾ ਪਲੀਤਾ ਸੋ ਝਾਲ ਬਿਰਲੈ ਦੇਖੀ॥੩॥

ਮਨ ਉਲਟ ਕੇ (ਮੋਹ ਮਾਇਆ ਵਲੋਂ ਹੋੜ ਕੇ) ਮਨ ਵਿਚ ਹੀ ਸਮਾ ਗਿਆ। ਗੁਰੂ ਦੀ ਕ੍ਰਿਪਾ ਨਾਲ ਮੈਨੂੰ ਹੋਰ ਹੀ ਸੋਝੀ ਹੋਈ, ਨਹੀਂ ਤਾਂ ਮੈਂ ਇਸ ਭੇਤ ਤੋਂ ਅਣਜਾਣ ਹੀ ਸਾਂ। ਪਵਨ ਨੂੰ ਉਲਟ ਕੇ ਅਰਥਾਤ ਸਾਹ ਨੂੰ ਰੋਕ ਕੇ ਜਾਂ ਪ੍ਰਾਣਾਯਾਮ ਰਾਹੀਂ ਛੇ ਚੱਕਰ ਪਾਰ ਕੀਤੇ ਤਾਂ ਮਨ ਸੁੰਨ (ਸਹਿਜ ਦਸ਼ਾ, ਉਨਮਨੀ ਅਥਵਾ ਸਥਿਤ ਪ੍ਰਗਤਾ (ਆਤਮ ਮੁਕਤੀ) ਵਲ ਵਧਿਆ। ਭਾਵ ਮਨ ਦੀ ਉਨਮਨ ਅਵਸਥਾ ਹੋ ਗਈ। ਐ ਬੈਰਾਗੀ, ਉਸ ਦੀ ਖੋਜ ਕਰ ਜਿਸ ਨਾਲ ਆਵਾਗਵਣ ਤਥਾ ਜੰਮਣ ਮਰਣ ਤੋਂ ਮੁਕਤੀ ਹੋ ਜਾਏ। ਨੇੜੇ ਰਹਿੰਦਿਆਂ ਵੀ ਉਹ ਦੂਰ ਹੈ ਅਤੇ ਦੂਰ ਰਹਿੰਦਿਆਂ ਨੇੜੇ ਹੈ — ਜਿਹੋ ਜਿਹਾ ਕਿਸੇ ਨੇ ਉਸ ਨੂੰ ਸਮਝ ਲਿਆ ਹੈ ਉਹ ਉਹੋ ਜਿਹਾ ਹੀ ਹੈ।

ਓਰੀ (ਪਰਨਾਲੇ) ਦਾ ਪਾਣੀ ਬੰਡੇਰ (ਛਪਰ ਦਾ ਉਤਲਾ ਹਿੱਸਾ) ਨੂੰ

ਚੜ੍ਹ ਜਾਏ ਤਾਂ ਉਸ ਦਾ ਸਵਾਦ ਉਹੋ ਜਾਣਦਾ ਹੈ ਜਿਹੜਾ ਉਸ ਨੂੰ ਪੀਂਦਾ ਹੈ ਅਰਥਾਤ ਉਸ ਅਵਸਥਾ ਦਾ ਅਨੰਦ ਉਹੋ ਮਾਣਦਾ ਹੈ ਜਿਹੜਾ ਮਨ ਨੂੰ ਉਲਟਣ ਦੀ ਜਾਚ ਜਾਣਦਾ ਹੈ। ਇਹ ਤੇਰੀ ਨਿਰਗੁਣ ਕਥਾ ਕੀਹਨੂੰ ਕਹੀ ਜਾਏ। ਹੈ ਕੋਈ ਐਸਾ ਬੁਧੀਵਾਨ ਅਤੇ ਗਿਆਨੀ ? ਕਬੀਰ ਕਹਿੰਦਾ ਹੈ ਕਿ ਗੁਰੂ ਨੇ ਜਿਹੜਾ ਪਲੀਤਾ ਦਿਤਾ ਉਸ ਦਾ ਚਮਤਕਾਰ (ਰੌਸ਼ਨੀ) ਵਿਰਲੇ ਹੀ ਵੇਖ ਸਕਦੇ ਹਨ (ਭਾਵ ਇਸ ਪਲੀਤੇ ਤੋਂ ਅਜਿਹੀ ਰੌਸ਼ਨੀ ਨਿਕਲਦੀ ਹੈ ਜਿਹੜੀ ਅਨੋਖੀ ਹੁੰਦੀ ਹੈ ਇਸ ਪਲੀਤੇ ਵਿਚੋਂ ਫੁਟਣ ਵਾਲੀ ਫੁੱਲਝੜੀ (ਰੌਸ਼ਨੀ) ਆਮ ਫੁੱਲਝੜੀਆਂ (ਰੌਸ਼ਨੀ) ਵਰਗੀ ਨਹੀਂ ਹੁੰਦੀ। ਮਤਲਬ ਹੈ। ਇਸ ਤਰ੍ਹਾਂ ਦੀ ਸਾਧਨਾ ਨਾਲ ਅਨੋਖੇ ਦ੍ਰਿਸ਼ ਵੇਖਣੇ ਨਸੀਬ ਹੁੰਦੇ ਹਨ।

ਔਲੋਤੀ ਕਾ ਚੜ੍ਹਾ ਬਰੇਡੇ — "ਔਲੋਤੀ" ਜਾਂ 'ਓਰੀ' ਛਪਰ ਦੇ ਉਸ ਹਿਸੇ ਨੂੰ ਕਹਿੰਦੇ ਹਨ ਜਿਥੋਂ ਉਸ ਦੇ ਦੋਵੇਂ ਪਾਸੇ ਪਾਣੀ ਡਿਗਦਾ ਹੈ। ਜਿਸ ਬੱਲੀ ਉਤੇ ਛਪਰ ਟਿਕਾਇਆ ਹੁੰਦਾ ਹੈ ਉਸ ਨੂੰ ਲੋਕ "ਬਲੀਡਾ" ਜਾਂ ਬੰਡੇਰ ਕਹਿੰਦੇ ਹਨ। ਛੱਪਰ ਦਾ ਪਾਣੀ ਬੰਡੇਰ ਤੋਂ ਓਰੀ (ਪਰਨਾਲੇ) ਵਲ ਜਾਂਦਾ ਹੈ, ਐਨ ਇਸ ਤਰ੍ਹਾਂ ਮਨ ਦੀਆਂ ਬਿਰਤੀਆਂ ਬਾਹਰ ਵਲ ਦੌੜਦੀਆਂ ਹਨ। ਕਬੀਰ ਓਰੀ ਦਾ ਪਾਣੀ ਬੰਡੇਰ ਉਤੇ ਚੜ੍ਹਾਉਣ ਲਈ ਕਹਿੰਦੇ ਹਨ, ਜਿਸ ਦਾ ਅਰਥ ਹੈ ਮਨ ਨੂੰ ਉਲਟਣਾ ਭਾਵ ਅੰਤਰਮੁਖੀ ਹੋਣਾ।

( ੨੬ )

ਮਨ ਮੇਰ ਰਹਟਾ ਰਸਨਾ ਪਿਓਰਿਯਾ।
ਹਰਿ ਕੋ ਨਾਉਂ ਲੈ ਕਾਤਿ ਬਹੁਰਿਯਾ॥ ਰਹਾਉ॥
ਚਾਰਿ ਖੂੰਟੀ ਦੋਇ ਚਮਰਖ ਲਾਈ।
ਸਹਿਜ ਰਹਟਵਾ ਦਿਯੋ ਚਲਾਈ॥੧॥
ਛੇ ਮਾਸ ਤਾਗਾ ਬਰਿਸ ਦਿਨ ਕੁਕੁਰੀ।
ਲੋਗ ਬੋਲੈਂ ਜਲ ਕਾਤਲ ਬਪੁਰੀ॥੨॥

ਕਹੇ ਕਬੀਰ ਸੂਤ ਭਲ ਕਾਤਾ ।
ਰਹਟਾ ਨਹੀਂ ਪਰਮ ਪਦ ਦਾਤਾ ॥੩॥

ਮਨ ਮੇਰਾ ਚਰਖਾ ਹੈ, ਜੀਭ ਪੂਣੀ ਹੈ ਜਿਸ ਨਾਲ ਹੇ ਬਹੂ (ਜੀਵ ਆਤਮਾ) ਹਰੀ ਨਾਮ ਰੂਪੀ ਧਾਗਾ ਕਤ । ਚਾਰ ਖੂੰਟੀਆਂ ਲਾ ਕੇ (ਅੰਤਹਕਰਣ ਚਤੁਸ਼ਟਯ ਉਤੇ ਕਾਬੂ ਪਾ) ਅਤੇ ਦੋ ਚਮਰਖ ਲਗਾ ਕੇ (ਇੜਾ-ਪਿੰਗਲਾ ਅਥਵਾ ਆਉਣ ਜਾਣ ਵਾਲੇ ਸਾਹ ਉਤੇ ਕਾਬੂ ਪਾ ਕੇ) ਸਹਿਜ ਹੀ ਇਸ ਮਨ ਰੂਪੀ ਚਰਖੇ ਨੂੰ ਚਲਾ । ਛੇ ਮਹੀਨੇ ਸੂਤ ਕੱਤਿਆ (ਮਨ ਇਕਾਗਰ ਕੀਤਾ) ਅਤੇ ਬਰਸ ਦਿਨ (ਬਾਰਾਂ ਮਹੀਨੇ) ਉਸ ਨੂੰ ਅੱਟੀ ਉਤੇ ਲਪੇਟਿਆ (ਮਨ ਨੂੰ ਅੰਦਰ ਵਾਲੇ ਪਾਸੇ ਮੋੜਿਆ) ਤਦ ਲੋਕਾਂ ਆਖਿਆ ਕਿ ਇਸ ਵਿਚਾਰੇ (ਜੀਵ ਆਤਮਾ) ਨੇ ਚੰਗਾ ਸੂਤ ਕਤਿਆ (ਭਾਵ ਚੰਗੀ ਨਾਮ ਸਾਧਨਾ ਕੀਤੀ) । ਇਸ ਲਈ ਇਹ ਚਰਖਾ ਸਾਧਾਰਨ ਚਰਖਾ ਨਹੀਂ, ਪਰਮ ਪਦ ਦੇਣ ਵਾਲਾ ਹੈ । (ਅਰਥਾਤ ਮਨ ਸਾਧਾਰਨ ਵਸਤੂ ਨਹੀਂ, ਸਗੋਂ ਇਸ ਰਾਹੀਂ ਮੁਕਤੀ ਵੀ ਪ੍ਰਾਪਤ ਹੋ ਜਾਂਦੀ ਹੈ) ।

ਰਹਟਾ-ਸੂਤ ਕੱਤਣ ਵਾਲਾ ਚਰਖਾ, ਜਿਸ ਨੂੰ ਕਬੀਰ ਸਾਹਿਬ ਨੇ ਮਨ ਦਸਿਆ ਹੈ, ਕਿਉਂਕਿ ਚਰਖਾ ਅਤੇ ਮਨ ਦੋਵੇਂ ਚਲਦੇ (ਚੱਕਰ ਕਟਦੇ) ਰਹਿੰਦੇ ਹਨ । ਚਰਖੇ ਵਿਚ ਚਾਰ ਖੂੰਟੀਆਂ (ਮੁੰਨੀਆਂ) ਲਗਦੀਆਂ ਹਨ — ਦੋ ਪਿਛਲੇ ਪਾਸੇ ਵੱਡੇ ਪਹੀਏ ਦਾ ਧੁਰਾ ਟਿਕਾਉਣ ਲਈ ਅਤੇ ਦੋ ਅਗਲੇ ਪਾਸੇ ਵਲ ਤੱਕਲੇ ਨੂੰ ਸਾਂਭਣ ਲਈ । ਅਸਲ ਵਿਚ ਤਾਰ ਖੂੰਟੀਆਂ ਅੰਤਹਰਕਰਣ ਚੰਤੁਸ਼ਟਯ (ਮਨ,ਬੁਧ, ਚਿਤ, ਅਹੰਕਾਰ) ਹਨ । ਚਮਰਖ ਜਿਨ੍ਹਾਂ ਵਿਚ ਤੱਕਲਾ ਪਾ ਕੇ ਮੁੰਨੀਆਂ ਨਾਲ ਲਾਇਆ ਜਾਂਦਾ ਹੈ । ਦੋਹਾਂ ਮੁੰਨੀਆਂ ਚਮਰਖ ਨਾਲ ਲਾਏ ਜਾਂਦੇ ਹਨ । ਯੋਗ ਦੀ ਦ੍ਰਿਸ਼ਟੀ ਤੋਂ ਇਹ ਦੋਵੇਂ ਚਮਰਖ (ਜਾਂ ਚਰਮਖ) ਸਾਹ ਲੈਣ ਵਾਲੀਆਂ ਇੜਾ ਪਿੰਗਲਾ ਨਾੜੀਆਂ ਹਨ । ਮਨ ਨੂੰ ਟਿਕਾਉਣ ਲਈ ਪ੍ਰਾਣ (ਪਵਨ ਜਾਂ ਸਾਹ) ਵੀ ਟਿਕਾਉਣੇ ਪੈਂਦੇ ਹਨ, ਅਤੇ ਅਜਿਹਾ ਤਾਂ ਹੀ ਹੁੰਦਾ ਹੈ ਜਦੋਂ ਇੜਾ ਪਿੰਗਲਾ ਦੋਵੇਂ ਇਕ ਸੁਰ ਹੋ ਜਾਂਦੀਆਂ ਹਨ, ਕਿਉਂਕਿ ਇਨ੍ਹਾਂ ਦੋਹਾਂ ਨਾੜੀਆਂ ਦਾ ਸੰਬੰਧ ਨੱਕ ਦੇ ਦੋਹਾਂ ਛੇਕਾਂ ਨਾਲ ਮੰਨਿਆ ਜਾਂਦਾ ਹੈ । ਕੁਕੁਰੀ ਅਟੇਰਨ ਜਿਸ ਉਤੇ ਤੱਕਲੇ ਤੋਂ ਲਥੀਆਂ ਛੱਲੀਆਂ ਦਾ ਸੂਤ ਅਟੇਰਿਆ ਜਾਂਦਾ ਹੈ । ਯੋਗ ਵਿਚ ਇਸ ਦਾ ਅਰਥ ਹੋਵੇਗਾ : ਜਿਸ ਤਰ੍ਹਾਂ ਸੂਤ ਨੂੰ ਅਟੇਰਨ ਉਤੇ ਲਪੇਟੀਦਾ ਹੈ ਇਸੇ

ਤਰ੍ਹਾਂ ਬਾਰਾਂ ਪੰਖੜੀਆਂ ਵਾਲੇ ਹਿਰਦੇ ਕਮਲ ਜਾਂ ਅਨਾਹਤ ਚੱਕਰ ਵਿਚ ਧਿਆਨ ਲਗਾਉਣਾ ਚਾਹੀਦਾ ਹੈ, ਜਿਥੇ ਕਿ ਪ੍ਰਭੂ ਦਾ ਨਿਵਾਸ ਹੈ ।

(੨੭)

ਲੋਕਾ ਤੁਮ ਕਹਤ ਹੋ ਨੰਦ ਕੋ ਨੰਦਨ ਨੰਦ ਕਹੋ ਧੂੰ ਕਾਕੋ ਰੇ ।
ਧਰਨਿ ਅਕਾਸ਼ ਦੋਊ ਨਹਿੰ ਹੋਤੇ ਤਬ ਯਹੁ ਨੰਦ ਕਹਾਂ ਥੇ ਰੇ ।। ਰਹਾਉ ।।
ਲਖ ਚੌਰਾਸੀ ਜੀਅ ਜੋਨਿ ਮਰਿੰ ਭ੍ਰਮੰਤ ਭ੍ਰਮੰਤ ਨੰਦ ਥਾਕੋਂ ਰੇ ।
ਭਗਤਿ ਹੇਤੁ ਔਤਾਰ ਲਿਯੋ ਹੈ ਭਾਗੁ ਬੜੇ ਬਪੁਰਾ ਕੋਂ ਰੇ ।।੧।।
ਜਨਮੈ ਮਰੈ ਨ ਸੰਕਟਿ ਆਵੇ ਨਾਂਵ ਨਿਰੰਜਨ ਜਾਕੋਂ ਰੇ ।
ਦਾਸ ਕਬੀਰ ਕੋ ਠਾਕੁਰ ਐਸੋ ਜਾਕੋ ਮਾਈ ਨਾ ਬਾਪੋ ਰੇ ।।੨।।

ਲੋਕੋ, ਤੁਸੀਂ ਜੋ ਕਹਿੰਦੇ ਹੋ ਕਿ ਉਹ ਕਿਸ਼ਣ ਨੰਦ ਨੰਦਨ ਹੈ ਤਾਂ ਦਸੋ ਤਾਂ ਸਹੀ ਨੰਦ ਕਿਸ ਦਾ ਪੁੱਤਰ ਹੈ ? ਜਦੋਂ ਧਰਤੀ ਅਤੇ ਅਕਾਸ਼ ਦੋਵੇਂ ਨਹੀਂ ਸਨ ਰਹੇ ਤਦੋਂ ਉਹ ਨੰਦ ਕਿੱਥੇ ਸੀ, ਜਿਸ ਨੇ ਕ੍ਰਿਸ਼ਣ ਅਥਵਾ ਪਾਰ-ਬ੍ਰਹਮ ਨੂੰ ਉਤਪੰਨ ਕੀਤਾ ? ਚੁਰਾਸੀ ਲੱਖ ਜੂਨ ਦੇ ਚੱਕਰ ਕਟ ਕਟ ਕੇ ਨੰਦ ਥਕ ਗਿਆ, ਭਗਤੀ ਦੇ ਕਾਰਨ ਉਸ ਦੇ ਘਰ ਭਗਵਾਨ ਨੇ ਅਵਤਾਰ ਲਿਆ — ਉਸ ਵਿਚਾਰੇ ਦੇ ਇਹੋ ਵੱਡੇ ਭਾਗ । ਜਿਹੜਾ ਜੰਮਦਾ ਮਰਦਾ ਨਹੀਂ, ਨਾ ਦੁਖ ਕਲੇਸ਼ ਵਿਚ ਪੈਂਦਾ ਹੈ, ਜਿਹੜਾ ਨਿਰੰਜਨ (ਨਿਰਾਕਾਰ) ਹੈ ਉਹ ਕਬੀਰ ਦਾਸ ਦਾ ਸਵਾਮੀ ਹੈ, ਜਿਸ ਦੀ ਨਾ ਮਾਂ ਹੈ ਨਾ ਬਾਪ ।

(੨੮)

ਮੋਹਿ ਬੇਰਾਗ ਭਯੋ ।
ਯਹੁ ਜਿਓ ਆਇ ਹੇ ਕਹਾਂ ਗਯੋ ।। ਰਹਾਉ ।।
ਅਕਾਸਿ ਗਗਨੁ ਪਾਤਾਲਿ ਗਗਨੁ ਹੈ ਦਹ ਦਿਸਿ ਗਗਨੁ ਰਹਾਈਲੇ ।
ਆਨੰਦ ਮੂਲ ਸਦਾ ਪੁਰਖੋਤਮ ਘਟ ਬਿਨਸੈ ਗਗਨੁ ਨ ਜਾਈਲੈ ।।੧।।

ਪੰਚ ਤਤ ਮਿਲਿ ਕਾਯਾ ਕੀਨੀ ਤਤ ਕਹਾਂ ਤੇ ਦੀਨੁ ਰੇ।
ਕਰਮ ਬੱਧ ਤੁਮ ਜੀਓ ਕਹਤ ਹੌ ਕਰਮਹਿੰ ਕਿਨ ਜਿਉ ਦੀਨੁ ਰੇ ॥੨॥
ਹਰਿ ਮਹਿ ਤਨੁ ਹੈ ਤਨ ਮਹਿੰ ਹਰਿ ਹੈ ਸਰਬ ਨਿਰੰਤਰਿ ਸੋਈ ਰੇ।
ਕਹੈ ਕਬੀਰ ਹਰਿ ਨਾਉਂ ਨ ਛਾਂਡਉਂ ਸਹਜੇ ਹੋਈ ਸੁ ਹੋਈ ਰੇ ॥੩॥

ਮੈਨੂੰ ਇਹ ਸੋਚ ਸੋਚ ਕੇ ਦੁਨੀਆਂ ਤੋਂ ਵੈਰਾਗ ਹੋ ਗਿਆ ਹੈ ਕਿ ਇਹ ਪ੍ਰਾਣ ਆ ਕੇ ਕਿਥੇ ਸਮਾ ਜਾਂਦਾ ਹੈ ? ਅਕਾਸ਼ ਵਿਚ ਅਰਥਾਤ ਉਪਰ ਗਗਨ ਹੈ, ਪਤਾਲ ਵਿਚ (ਹੇਠਾਂ) ਗਗਨ ਹੈ — ਦਸਾਂ ਦਿਸ਼ਾਵਾਂ ਵਿਚ ਗਗਨ ਹੀ ਹੈ। ਇਸੇ ਤਰ੍ਹਾਂ ਉਹ ਪ੍ਰਸ਼ੋਤਮ (ਪਰਮਾਤਮਾ) ਵੀ ਸਦੀਵ ਰਹਿਣ ਵਾਲਾ ਅਤੇ ਆਨੰਦ ਨਿਧਾਨ ਹੈ। ਘੜਾ ਨਸ਼ਟ ਹੋ ਜਾਂਦਾ ਹੈ, ਪਰ ਘੜੇ ਦਾ ਅਕਾਸ਼ (ਘਟਾਕਾਸ਼) ਨਸ਼ਟ ਨਹੀਂ ਹੁੰਦਾ (ਉਹ ਵਡੇ ਅਕਾਸ਼ ਵਿਚ ਸਮਾ ਜਾਂਦਾ ਹੈ)। ਪੰਜ ਤਤ ਮਿਲ ਕੇ ਸਰੀਰ ਬਣਾਉਂਦੇ ਹਨ, ਪਰ ਸੋਚੋ ਕਿ ਤੱਤ ਕਿਸ ਤੋਂ ਬਣਾਏ ਗਏ ? ਤੁਸੀਂ ਜੀਵ ਨੂੰ ਕਰਮਾਂ ਦਾ ਬੰਨ੍ਹਿਆ ਹੋਇਆ ਆਖਦੇ ਹੋ, ਪਰ ਸੋਚੋ ਕਿ ਜੀਵ ਦੇ ਕਰਮ ਕਿਸ ਨੇ ਦਿਤੇ ? ਅਰਥਾਤ ਪਰਮਾਤਮਾ ਨੇ ਹੀ ਤਤ ਬਣਾਏ ਅਤੇ ਉਸ ਨੇ ਹੀ ਕਰਮਾਂ ਦਾ ਜਲ ਰਚਿਆ। ਪਰਮਾਤਮਾ ਵਿਚ ਸਰੀਰ ਹੈ (ਜੀਵ ਪ੍ਰਮਾਤਮਾ ਉਤੇ ਟਿਕਿਆ ਹੋਇਆ ਹੈ), ਸਰੀਰ ਵਿਚ ਪਰਮਾਤਮਾ ਹੈ — ਉਹੋ ਹੀ ਸਭ ਥਾਈਂ ਅਖੰਡ ਰੂਪ ਵਿਚ ਸਮਾਇਆ ਹੋਇਆ ਹੈ। ਕਬੀਰ ਕਹਿੰਦਾ ਹੈ, ਇਹੋ ਜਿਹੇ ਹਰੀ ਦਾ ਨਾਮ ਸਹਿਜੇ ਨਹੀਂ ਛੱਡਾਂਗਾ — ਹੋਣ ਨੂੰ ਭਾਵੇਂ ਕੁਝ ਪਿਆ ਹੋਵੇ।

## (੨੯)

ਕਬੀਰਾ ਬਿਗਰਯੋ ਰਾਮ ਦੁਹਾਈ।
ਤੁਮਹ ਜਿਨਿ ਬਿਗਰੋ ਮੇਰੇ ਭਾਈ ॥ ਰਹਾਉ ॥
ਚੰਦਨ ਕੇ ਢਿੰਗ ਬਿਰਿਖ ਜੁ ਭੈਲਾ।
ਬਿਗਰਿ ਬਿਗਰਿ ਸੋ ਚੰਦਨ ਹ੍ਵੈਲਾ ॥੧॥

ਪਾਰਸ ਕੋ ਜੋ ਲੋਹ ਛਿਵੈਲਾ ।
ਬਿਗਰਿ ਬਿਗਰਿ ਸੋ ਕੰਚਨ ਹ੍ਵੈਲਾ ।।੨।।
ਗੰਗਾ ਮੈਂ ਜੋ ਨੀਰ ਮਿਲੈਲਾ ।
ਬਿਗਰਿ ਬਿਗਰਿ ਗੰਗੋਦਿਕ ਹ੍ਵੈਲਾ ।।੩।।
ਕਹੇ ਕਬੀਰ ਜੋ ਰਾਮ ਕਹੈਲਾ ।
ਬਿਗਰਿ ਬਿਗਰਿ ਸੋ ਰਾਮਹਿੰ ਹ੍ਵੈਲਾ ।।੪।।

ਰਾਮ ਦੁਹਾਈ ਕਬੀਰ ਤਾਂ ਵਿਗੜ ਗਿਆ, ਤੇ ਮੇਰੇ ਭਾਈ, ਤੂੰ ਨਾ ਵਿਗੜ। ਚੰਦਨ ਕੋਲ ਜਿਹੜਾ ਦਰਖ਼ਤ ਹੁੰਦਾ ਹੈ ਉਹ ਵਿਗੜਦਾ ਵਿਗੜਦਾ ਚੰਦਨ ਹੋ ਜਾਂਦਾ ਹੈ । ਪਾਰਸ ਮਣੀ ਨੂੰ ਜਿਹੜਾ ਲੋਹਾ ਛੂੰਹਦਾ ਹੈ, ਉਹ ਵਿਗੜਦਾ ਵਿਗੜਦਾ ਸੋਨਾ ਹੋ ਜਾਂਦਾ ਹੈ । ਗੰਗਾ ਵਿਚ ਜਿਹੜਾ ਜਲ ਮਿਲਦਾ ਹੈ, ਉਹ ਵਿਗੜਦਾ ਵਿਗੜਦਾ ਗੰਗਾ ਜਲ ਹੀ ਹੋ ਜਾਂਦਾ ਹੈ । ਕਬੀਰ ਕਹਿੰਦਾ ਹੈ ਕਿ ਇਸੇ ਤਰ੍ਹਾਂ ਜਿਹੜਾ ਰਾਮ ਕਹਿੰਦਾ ਹੈ ਉਹ ਵਿਗੜ ਵਿਗੜ ਕੇ ਰਾਮ ਹੀ ਹੋ ਜਾਂਦਾ ਹੈ ।

(੩੦)

ਆਸਨ ਪਵਨ ਦੂਰਿ ਕਰਿ ਰਉਰਾ ।
ਛਾਂਡਿ ਕਪਟ ਨਿਤ ਹਰਿ ਭਜਿ ਬੌਰਾ ।। ਰਹਾਓ ।।
ਕਾ ਸੀਂਗੀ ਮੁਦ੍ਰਾ ਚਮਕਾਏਂ । ਕਾ ਬਿਭੂਤਿ ਸਬ ਅੰਗ ਲਗਾਏਂ ।।੧।।
ਸੋ ਹਿੰਦੂ ਸੋ ਮੂਸਲਮਾਨ । ਜਿਸਕਾ ਦੁਰੁਸ ਰਹੈ ਈਮਾਨ ।।੨।।
ਸੋ ਜੋਗੀ ਜੋ ਧਰੈ ਉਨਮਨੋਂ ਧਯਾਨ ।
ਸੋ ਬ੍ਰਹਮਾ ਜੋ ਕਥੈ ਬ੍ਰਹਮ ਗਿਯਾਨ ।।੩।।
ਕਹੈ ਕਬੀਰ ਕਛੁ ਆਨ ਕੀਜੈ, ਰਾਮ ਨਾਮ ਜਪਿ ਲਾਹਾ ਲੀਜੈ ।।੪।।

ਐ ਜੋਗੀ, ਆਪਣਾ ਆਸਣ ਲਾਉਣ ਤੇ ਪ੍ਰਾਣਾਯਾਮ ਕਰਨ ਦਾ ਜੰਜਾਲ ਦੂਰ ਕਰੋ ਅਤੇ ਕਪਟ ਛਡ ਕੇ ਐ ਬਾਵਲੇ, ਨਿਤ ਹਰੀ ਦਾ ਭਜਨ ਕਰੋ । ਸਿਙੀ ਅਤੇ ਮੁੰਦਰਾਂ ਚਮਕਾਉਣ ਨਾਲ ਕੀ ਅਤੇ ਸਾਰੇ ਸਰੀਰ ਉਤੇ

ਸਵਾਹ ਮਲਣ ਨਾਲ ਕੀ ? ਉਹੋ ਸੱਚਾ ਹਿੰਦੂ ਉਹੋ ਸੱਚਾ ਮੁਸਲਮਾਨ ਹੈ ਜਿਸ ਦਾ ਈਮਾਨ ਠੀਕ ਰਹਿੰਦਾ ਹੈ (ਕਿਉਂਕਿ ਧਰਮ ਚਾਹੇ ਕੋਈ ਵੀ ਹੋਵੇ ਉਸ ਵਿਚ ਚੰਗੇ ਚਲਣ ਉਤੇ ਹੀ ਜ਼ੋਰ ਦਿਤਾ ਜਾਂਦਾ ਹੈ — ਉਹੀ ਧਰਮ ਦੀ ਅਸਲੀ ਆਤਮਾ ਹੈ)। ਜੋਗੀ ਉਹ ਹੈ ਜਿਹੜਾ ਉਨਮਨੀ ਧਿਆਨ ਧਰੇ ਤੇ ਬ੍ਰਾਹਮਣ ਉਹ ਹੈ ਜਿਹੜਾ ਬ੍ਰਹਮ ਗਿਆਨ ਕਹੇ। ਕਬੀਰ ਕਹਿੰਦਾ ਹੈ ਕਿ ਹੋਰ ਕੁਝ ਨਹੀਂ ਕਰਨਾ ਚਾਹੀਦਾ, ਕੇਵਲ ਰਾਮ ਨਾਮ ਜਪ ਕੇ ਜੀਵਨ ਦਾ ਲਾਹਾ ਲੈਣਾ ਚਾਹੀਦਾ ਹੈ।

(੩੧)

ਸਾਹ ਸੁਖ ਪਾਈਏ ਰੇ।
ਰੰਗਿ ਰਵਹੁ ਆਤਮਾਰਾਮ॥ ਰਹਾਉ॥
ਬਨਹਿੰ ਬਸੇਂ ਕਾ ਕੀਜਿਐ ਜੋ ਮਨ ਨਹੀਂ ਤਜੈ ਬਿਕਾਰ।
ਘਰ ਬਨ ਸਮਸਰਿ ਜਿਨਿ ਕਿਯਾ ਤੇ ਬਿਰਲਾ ਸੰਸਾਰ॥੧॥
ਕਾ ਜਟਾ ਭਸਮ ਲੇਪਨ ਕਿਏਂ ਕਹਾ ਗੁਫ਼ਾ ਮੈਂ ਬਾਸ।
ਮਨ ਜੀਤੇ ਜਗ ਜੀਤੀਏ ਜੋ ਬਿਖਿਆ ਤੈਂ ਰਹੇ ਉਦਾਸ॥੨॥
ਕਾਜਲ ਦੇਈ ਸਭੇ ਕੋਈ ਚਖਿ ਚਾਰਹ ਮਾਹਿੰ ਬਿਨਾਨ।
ਜਿਨਿ ਲੋਇਨ ਮਨ ਮੋਹਿਆ ਤੇ ਲੋਇਨ ਪਰਵਾਨ॥੩॥
ਕਹੇ ਕਬੀਰ ਕ੍ਰਿਪਾ ਭਈ ਗੁਰ ਗਯਾਨ ਕਹਾ ਸਮਝਾਇ।
ਹਿਰਦੇ ਸ੍ਰੀ ਹਰਿ ਭੇਟਿਯਾ ਅਬ ਮਨ ਅਨਤ ਨਾ ਜਾਇ॥੪॥

ਆਤਮ ਰਾਮ ਦੇ ਰੰਗ ਵਿਚ ਰੰਗ ਜਾਓ, ਉਸੇ ਨਾਲ ਐ ਪ੍ਰਾਣੀ, ਸੱਚਾ ਸੁਖ ਪਾਇਆ ਜਾਂਦਾ ਹੈ। ਜੰਗਲ ਵਿਚ ਰਹਿ ਕੇ ਕੀ ਹੋਣਾ ਹੈ ਜੇਕਰ ਮਨ ਵਿਕਾਰ ਨਹੀਂ ਛਡਦਾ ? ਘਰ ਅਤੇ ਜੰਗਲ ਨੂੰ ਜਿਨ੍ਹਾਂ ਨੇ ਇਕੋ ਜਿਹਾ ਸਮਝਿਆ ਹੈ ਉਹ ਲੋਕ ਵਿਰਲੇ ਹੀ ਹਨ। ਜਟਾਂ ਵਧਾਉਣ ਨਾਲ ਕੀ, ਭਸਮ ਲਾਉਣ ਨਾਲ ਕੀ ਅਤੇ ਗੁਫ਼ਾ ਜਾਂ ਭੋਰਿਆਂ ਵਿਚ ਵਾਸ ਕਰਨ ਨਾਲ ਕੀ ? ਮਨ ਜਿੱਤਣ ਨਾਲ ਜਗ ਜਿੱਤਿਆ ਜਾਂਦਾ ਹੈ — ਭਾਵ ਆਦਮੀ ਨੂੰ ਵਿਸ਼ੇ

ਵਿਕਾਰ ਤੋਂ ਦੂਰ ਰਹਿਣਾ ਅਤੇ ਮਨ ਉੱਤੇ ਕਾਬੂ ਰਖਣਾ ਚਾਹੀਦਾ ਹੈ। ਸਭ ਲੋਕ ਅੱਖਾਂ ਵਿਚ ਸੁਰਮਾ ਪਾਉਂਦੇ ਹਨ, ਸ਼ਾਇਦ ਆਪਣੀ ਨਜ਼ਰ ਨੂੰ ਠੀਕ ਰਖਣ ਲਈ, ਪਰ ਜਿਨ੍ਹਾਂ ਅੱਖਾਂ ਨਾਲ ਮਨ ਮੁਗਧ ਹੋ ਜਾਇ ਉਹੋ ਅੱਖਾਂ ਚੰਗੀਆਂ ਮੰਨੀਆਂ ਜਾਂਦੀਆਂ ਹਨ। ਕਬੀਰ ਕਹਿੰਦਾ ਹੈ, ਕਿ ਗੁਰੂ ਦੀ ਕ੍ਰਿਪਾ ਹੋਈ, ਉਸ ਨੇ ਮੈਨੂੰ ਅਜਿਹਾ ਗਿਆਨ ਕਰਵਾਇਆ ਜਿਸ ਨਾਲ ਮੈਂ ਹਿਰਦੇ ਵਿਚ ਹੀ ਈਸ਼ਵਰ ਪਾ ਲਿਆ। ਹੁਣ ਮੇਰਾ ਮਨ ਦੂਜੀ ਥਾਂ ਨਹੀਂ ਜਾਂਦਾ।

(੩੨)

ਅੱਲਹ ਰਾਮ ਜਿਉਂ ਤੇਰੈ ਨਾਈਂ।
ਬੰਦੇ ਊਪਰਿ ਮਿਹਰਿ ਕਰੋ ਮੇਰੇ ਸਾਈਂ ॥ ਰਹਾਉ ॥
ਕਜਾ ਲੈ ਮੂੜੀ ਭੂਈਂ ਸੋਂ ਮਾਰੇ ਕਜਾ ਜਲ ਦੇਹ ਨ੍ਹਵਾਏ।
ਖੂਨ ਕਰੈ ਮਿਸਕੀਨ ਕਹਾਵੈ ਗੁਨਹੀ ਰਹੈ ਛਿਪਾਏ ॥੧॥
ਕਜਾ ਉਜੂ ਕਜਾ ਮੰਜਨ ਕੀਆ ਕਜਾ ਮਸੀਤ ਸਿਰ ਨਾਏ।
ਦਿਲ ਮਹਿੰ ਕਪਟ ਨਿਵਾਜ ਗੁਜਾਰੇ ਕਜਾ ਹਜ ਕਾਬੈ ਜਾਏ ॥੨॥
ਬਾਹਮਨ ਗਜਾਰਸਿ ਕਰੈ ਚੌਬੀਸੋਂ ਕਾਜੀ ਮਹ ਰਮਜਾਂਨਾਂ।
ਗਜਾਰਹ ਮਾਸ ਕਹੋ ਕਿਉਂ ਖਾਲੀ ਏਕਹਿ ਮਾਹਿੰ ਨਿਯਾਂਨਾਂ ॥੩॥
ਜੌਰੇ ਖੁਦਾਈ ਮਸੀਤਿ ਬਸਤੁ ਹੈ ਔਰ ਮੁਲਕ ਕਿਸ ਕੇਰਾ।
ਤੀਰਥਿ ਮੂਰਤਿ ਰਾਮ ਨਿਵਾਸੀ ਦੁਹੁ ਮਹਿੰ ਕਿਨਹੂੰ ਨ ਹੇਰਾ ॥੪॥
ਪੂਰਬ ਦਿਸਾ ਹਰੀ ਕਾ ਬਾਸਾ ਪੱਛਮਿ ਅਲੱਹੁ ਮੁਕਾਮਾਂ।
ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਈਹੈ ਰਹੀਮਾਂ ਰਾਮਾਂ ॥੫॥
ਜੇਤੇ ਔਰਤ ਮਰਦ ਉਪਾਨੇ ਸੋ ਸਭ ਰੂਪ ਤੁਮ੍ਹਾਰਾ।
ਕਬੀਰ ਪੂੰਗਰਾ ਅਲਹ ਰਾਮ ਕਾ ਸੋਈ ਗੁਰ ਪੀਰ ਹਮਾਰਾ ॥੬॥

ਐ ਅੱਲਾ! ਐ ਰਾਮ! ਮੈਂ ਤੇਰੇ ਨਾਂ ਸਦ ਕੇ ਜੀਂਦਾ ਹਾਂ। ਐ ਮੇਰੇ ਮਾਲਕ, ਸੇਵਕ ਉਤੇ ਦਇਆ ਕਰੋ। ਸਿਰ ਨੂੰ ਘੜੀ ਘੜੀ ਜ਼ਮੀਨ ਉਤੇ ਮਾਰਨ ਨਾਲ ਕੀ ਅਤੇ ਪਾਣੀ ਵਿਚ ਸਰੀਰ ਨੂੰ ਨੁਹਾਉਣ ਨਾਲ ਕੀ? ਖ਼ੂਨ

ਕਰਦਾ ਹੈ (ਜੀਵ ਹੱਤਿਆ ਕਰਦਾ ਹੈ) ਅਤੇ ਮਸਕੀਨ ਵੀ ਅਖਵਾਉਂਦਾ ਹੈ, ਅਸਲੀ ਗੁਨਾਹ ਤਾਂ ਅੰਦਰ ਹੀ ਲੁਕਿਆ ਰਹਿੰਦਾ ਹੈ । ਵਜ਼ੂ ਕਰਨ ਨਾਲ ਕੀ, ਅਤੇ ਜਪ ਮੰਜਨ ਕਰਨ ਨਾਲ ਜਾਂ ਮਸੀਤ ਵਿਚ ਸਿੱਜਦਾ ਕਰਨ (ਸਿਰ ਨਵਾਉਣ) ਨਾਲ ਕੀ ? ਦਿਲ ਵਿਚ ਕਪਟ ਹੈ ਤਾਂ ਹੱਜ ਕਾਅਬੇ ਜਾਣ ਨਾਲ ਕੀ ? ਬ੍ਰਾਹਮਣ ਚਵ੍ਹੀ ਇਕਾਦਸ਼ੀ ਵਰਤ ਰਖਦਾ ਹੈ ਅਤੇ ਮੁੱਲਾਂ ਰਮਜ਼ਾਨ ਦੇ ਮਹੀਨੇ ਰੋਜ਼ੇ ਰਖਦਾ ਹੈ । ਦੱਸੋ ਤੇ ਸਹੀ ਕਿ ਬਾਕੀ ਗਿਆਰਾਂ ਮਹੀਨੇ ਕਿਉਂ ਮਾੜੇ ਹੋਏ ਅਤੇ ਇਕ ਹੀ ਮਹੀਨੇ ਵਿਚ ਸਾਰਾ ਫਲ ਕਿਉਂ ਭਰ ਗਿਆ । ਭਾਈ, ਜੇ ਰੱਬ ਮਸੀਤ ਵਿਚ ਹੀ ਰਹਿੰਦਾ ਹੈ ਤਾਂ ਬਾਕੀ ਸਾਰਾ ਮੁਲਕ ਕਿਸ ਦਾ ਹੈ ? ਹਿੰਦੂ ਅਨੁਸਾਰ ਰਾਮ ਤੀਰਥ ਅਤੇ ਮੂਰਤੀ ਵਿਚ ਨਿਵਾਸ ਕਰਦਾ ਹੈ, ਪਰ ਇਨ੍ਹਾਂ ਦੋਹੀਂ ਥਾਈਂ ਉਸ ਨੂੰ ਕਿਸੇ ਨੇ ਵੇਖਿਆ ਨਹੀਂ । ਹਿੰਦੂਆਂ ਅਨੁਸਾਰ ਪੂਰਬ (ਜਗਨਨਾਥ ਪੁਰੀ ?) ਵਿਚ ਹਰੀ ਦਾ ਨਿਵਾਸ ਹੈ ਅਤੇ ਮੁਸਲਮਾਨਾਂ ਅਨੁਸਾਰ ਪੱਛਮ (ਕਾਅਬੇ) ਵਿਚ "ਅੱਲਾ" ਰਹਿੰਦਾ ਹੈ, ਪਰ ਐ ਲੋਕੋ ਦਿਲ ਵਿਚ ਹੀ ਖੋਜੋ, ਇਥੇ ਹੀ ਰੱਬ ਹੈ, ਇਥੇ ਹੀ ਰਹੀਮ ਹੈ — ਪੂਰਬ ਅਤੇ ਪੱਛਮ ਵਿਚ ਨਹੀਂ । ਜਿੰਨੇ ਵੀ ਇਸਤਰੀ ਪੁਰਸ਼ ਪੈਦਾ ਕੀਤੇ ਗਏ ਹਨ, ਸਾਰੇ ਤੇਰਾ ਹੀ ਰੂਪ ਹਨ । ਕਬੀਰ ਅੱਲਾ ਅਤੇ ਰਾਮ ਦਾ ਬਾਲਕ ਹੈ — ਉਹੋ ਸਾਡਾ ਗੁਰੂ ਹੈ, ਉਹੋ ਸਾਡਾ ਪੀਰ ਹੈ ।

(੩੩)

ਮੇਰੀ ਜਿਭਜਾ ਬਿਸਨੁ ਨੈਨ ਨਰਾਇਣ ਹਿਰਦੈ ਬਸਹਿ ਗੋਬਿੰਦ ॥
ਜਮ ਦੁਵਾਰ ਜਬ ਲੇਖਾ ਮਾਂਗੇ ਤਬ ਕਾ ਕਹਸਿ ਮੁਕੰਦਾ ॥ ਰਹਾਉ ॥
ਤੂੰ ਬਾਹਮਨ ਮੈ ਕਾਸੀ ਕ ਜੋਲਹਾ ਚੀਨਿ ਨ ਮੋਰ ਗਿਯਾਂਨਾਂ ।
ਤੈਂ ਸਭ ਮਾਗੇ ਭੂਪਤਿ ਰਾਜਾ ਮੇਰੈ ਰਾਮ ਧਿਯਾਂਨਾਂ ॥੧॥
ਪੂਰਬ ਜਨਮ ਹਮ ਬਾਹਮਨ ਹੋਤੇ ਓਛੇ ਕਰਮ ਤਪ ਹੀਨਾਂ ।
ਰਾਮ ਦੇਵ ਕੀ ਸੇਵਾ ਚੂਕਾ ਪਕਰਿ ਜੁਲਾਹਾ ਕੀਨ੍ਹਾਂ ॥੨॥

ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ।
ਕਬਹੂੰ ਨਾ ਪਾਰ ਉਤਾਰਿ ਚਰਾਏ ਕੈਸੇ ਖਸਮ ਹਮਾਰੇ ॥੩॥
ਭੈ ਬੂਡਤ ਕਛੁ ਉਪਾਇ ਕਰੀਜੈ ਜੌ ਤਰਿ ਲੰਘੈ ਤੀਰਾ।
ਰਾਮ ਨਾਮ ਜਪਿ ਭੇਰਾ ਬਾਂਧੇ ਕਹੇ ਉਪਦੇਸ਼ ਕਬੀਰਾ ॥੪॥

ਮੇਰੀ ਜੀਭ ਉਤੇ ਵਿਸ਼ਣੂ ਹੈ, ਨੈਣਾਂ ਵਿਚ ਨਾਰਾਇਣ ਹੈ, ਅਤੇ ਹਿਰਦੇ ਵਿਚ ਗੋਵਿੰਦ ਨਿਵਾਸ ਕਰਦਾ ਹੈ। ਜਮ ਦਰਵਾਜ਼ੇ ਉਤੇ ਜਦ ਲੇਖਾ ਮੰਗਣ ਲੱਗਾ ਉਸ ਵੇਲੇ ਤੂੰ ਮੁਕੰਦ (ਵਿਸ਼ਣੂ) ਦਾ ਨਾਂ ਕੀ ਲੈਂਦਾ ਹੈਂ ? ਬ੍ਰਾਹਮਣ ਹੈਂ, ਮੈਂ ਕਾਸ਼ੀ ਦਾ ਜੁਲਾਹਾ ਹਾਂ, ਤੂੰ ਮੇਰਾ ਗਿਆਨ ਨਹੀਂ ਜਾਣਦਾ। ਤੂੰ ਸਭ ਸੰਸਾਰਿਕ ਰਾਜੇ ਮਹਾਰਾਜਿਆਂ ਤੋਂ ਸਹਾਇਤਾ ਮੰਗੀ, ਪਰ ਮੇਰਾ ਤਾਂ ਕੇਵਲ ਰਾਮ ਉਤੇ ਹੀ ਧਿਆਨ ਹੈ। ਮੈਂ ਪੂਰਬ ਜਨਮ ਵਿਚ, ਬ੍ਰਹਮਣ ਸਾਂ— ਪਰ ਮੇਰੇ ਭਾਗ ਬੁਰੇ ਹੋ ਗਏ ਅਤੇ ਮੈਂ ਤਪ ਤੋਂ ਵਾਂਜਿਆ ਰਹਿ ਗਿਆ ਸਾਂ। ਫਿਰ ਰਾਮ ਦੇਵ ਦੀ ਸੇਵਾ ਵਿਚ ਉਕਾਈ ਹੋ ਗਈ। ਉਸ ਨੇ ਮੈਨੂੰ ਫੜ ਕੇ ਇਸ ਜਨਮ ਵਿਚ ਜੁਲਾਹਾ ਬਣਾ ਦਿਤਾ (ਮਤਲਬ ਇਹ ਕਿ ਇਹੋ ਗ਼ਲਤੀ ਤੁਸੀਂ ਨਾ ਕਰੋ ਨਹੀਂ ਤੇ ਤੁਹਾਨੂੰ ਮੇਰੇ ਵਾਂਗ ਜੁਲਾਹਾ ਬਣਨਾ ਪਵੇਗਾ)। ਮੈਂ ਗੋਰੂ (ਪਸ਼ੂ) ਹਾਂ ਅਤੇ ਹੇ ਬ੍ਰਾਹਮਣ ਤੂੰ ਮੇਰਾ ਗਵਾਲਾ ਅਥਵਾ ਮਾਲਿਕ ਹੈਂ —ਸਾਡੇ ਵਰਗੇ ਅਗਿਆਨੀਆਂ ਦਾ ਤੂੰ ਜਨਮ–ਜਨਮਾਂਤਰ ਦਾ ਰਖਵਾਲਾ ਹੈਂ। ਪਰ ਤੂੰ ਕਦੇ ਸਾਨੂੰ ਪਾਰ ਉਤਾਰ ਕੇ ਅਸੀਮ ਮੈਦਾਨ ਵਿਚ ਨਹੀਂ ਚਰਾਇਆ ਭਾਵ ਸਦਾ ਇਕ ਤੰਗ ਘੇਰੇ ਵਿਚ ਚਰਾਇਆ ਹੈ ਭਾਵ ਮਤਲਬ ਦਾ ਹੀ ਪਾਠ ਪੜ੍ਹਾਇਆ, ਤੂੰ ਮੇਰਾ ਕਿਹੋ ਜਿਹਾ ਮਾਲਕ (ਸਵਾਮੀ) ਹੈਂ ? ਭਵਸਾਗਰ ਵਿਚ ਡੁਬਦਿਆਂ ਤੈਨੂੰ ਕੁਝ ਉਪਾ ਕਰਨਾ ਚਾਹੀਦਾ ਹੈ ਜਿਸ ਨਾਲ ਭਵਸਾਗਰ ਨੂੰ ਤਰ ਕੇ ਤੂੰ ਕੰਢੇ ਲਗ ਸਕੇਂ। ਰਾਮ ਨਾਮ ਦਾ ਜਪ ਕਰੋ ਉਸ ਦਾ ਬੇੜਾ ਬੰਨ੍ਹੋ, ਤੇਰੇ ਲਈ ਕਬੀਰ ਦਾ ਇਹੋ ਉਪਦੇਸ਼ ਹੈ।

ਵਿਸ਼ੇਸ਼ – ਕਬੀਰ ਸਾਹਿਬ ਜਦ ਇਹ ਮੰਨਦੇ ਹਨ ਕਿ ਉਨ੍ਹਾਂ ਨੂੰ ਜੁਲਾਹਾ ਇਸੇ ਕਰ ਕੇ ਬਣਨਾ ਪਿਆ ਕਿ ਪਹਿਲੇ ਜਨਮ ਵਿਚ ਬ੍ਰਾਹਮਣ ਹੋਣ ਦੇ ਬਾਵਜੂਦ ਈਸ਼ਵਰ ਦੀ ਅਰਾਧਨਾ ਵਿਚ ਤਰੁਟੀ ਰਹਿ ਗਈ ਸੀ ਤਾਂ ਇਸ ਦਾ ਮਤਲਬ ਹੈ ਕਿ ਤੂੰ ਵੀ ਉਹ ਗ਼ਲਤੀ ਕਰ ਰਿਹਾ ਹੈਂ ਜਿਸ ਤੋਂ ਮੈਨੂੰ ਡਰ ਲਗ ਰਿਹਾ

ਹੈ ਕਿ ਕਿਤੇ ਤੈਨੂੰ ਵੀ ਅਗਲੇ ਜਨਮ ਵਿਚ ਫੜ ਕੇ ਜੁਲਾਹਾ ਨਾ ਬਣਾ ਦਿਤਾ ਜਾਵੇ। ਕੁਝ ਲੋਕ ਇਸ ਟੇਢੇ ਵਿਅੰਗ (ਚੋਟ) ਨੂੰ ਠੀਕ ਤਰ੍ਹਾਂ ਨਾ ਸਮਝ ਕੇ ਇਸ ਦਾ ਇਹ ਅਰਥ ਲੈਂਦੇ ਹਨ ਕਿ ਕਬੀਰ ਜਾਤ ਪਾਤ ਵਿਚ ਵਿਸ਼ਵਾਸ ਰਖਦੇ ਸਨ ਅਥਵਾ ਬ੍ਰਾਹਮਣ ਕੁਲ ਵਿਚ ਜਨਮ ਲੈਣ ਦੀ ਉਨ੍ਹਾਂ ਦੀ ਲੋਚਾ ਬਣੀ ਹੀ ਰਹੀ। ਪਰ ਗੱਲ ਅਸਲ ਵਿਚ ਇਹ ਨਹੀਂ ਹੈ। ਕਬੀਰ ਜੀ ਕਹਿੰਦੇ ਹਨ ਕਿ ਬ੍ਰਾਹਮਣ ਹੋ ਕੇ ਪੈਦਾ ਹੋਣਾ ਤਾਂ ਮਾੜੇ ਕਰਮਾਂ ਦੀ ਨਿਸ਼ਾਨੀ ਹੈ। ਗੀਤਾ ਵਿਚ ਵੀ ਕਿਹਾ ਗਿਆ ਹੈ ਕਿ ਜੋਗ ਜਾਂ ਤਪੱਸਿਆ ਵਿਚ ਉਕਾਈ ਰਹਿ ਜਾਣ ਕਰ ਕੇ ਜੀਵ ਨੂੰ ਉਚ ਜਾਤੀਆਂ ਵਿਚ ਜਾਂ ਬ੍ਰਾਹਮਣਾਂ ਦੇ ਘਰ ਜਨਮ ਲੈਣਾ ਪੈਂਦਾ ਹੈ। ਅਗੇ ਕਬੀਰ ਜੀ ਦਾ ਵਿਅੰਗ ਹੋਰ ਵੀ ਤਿੱਖਾ ਹੋ ਗਿਆ ਹੈ। ਉਹ ਕਹਿੰਦੇ ਹਨ ਕਿ ਸਾਧਾਰਨ ਜਨ ਤਾਂ ਪਸ਼ੂਆਂ ਵਾਂਗ ਅਗਿਆਨੀ ਹੁੰਦੇ ਹਨ, ਉਨ੍ਹਾਂ ਦੀ ਰਾਖੀ ਦੀ ਜ਼ਿਮੇਵਾਰੀ ਉਨ੍ਹਾਂ ਦੇ ਮਾਲਕ ਅਰਥਾਤ ਗਿਆਨੀ ਬ੍ਰਾਹਮਣਾਂ ਉਤੇ ਹੁੰਦੀ ਹੈ, ਪਰ ਉਹ ਗਵਾਲਾ ਕੀ ਹੋਇਆ ਜਿਹੜਾ ਰੋਜ਼ ਇਕੋ ਥਾਂ ਪਸ਼ੂਆਂ ਨੂੰ ਚਰਨ ਲਈ ਛਡ ਕੇ ਆਪ ਬੇ ਫ਼ਿਕਰੀ ਨਾਲ ਸੌਂ ਜਾਇ ਅਤੇ ਕਦੇ ਵੀ ਪਾਰ ਲੈ ਜਾ ਕੇ ਚੰਗੀ ਚਰਾਂਦ ਨਾ ਵਖਾਏ ? ਏਥੇ ਅਜਿਹੇ ਬ੍ਰਾਹਮਣ ਉਤੇ ਚੋਟ ਕੀਤੀ ਗਈ ਹੈ ਜਿਹੜੇ ਲੋਕਾਂ ਨੂੰ ਨਿਰੋਲ ਪੁਰਾਣੇ ਸ਼ਾਸਤਰਾਂ ਤਥਾ ਕਰਮ ਕਾਂਡਾਂ ਵਿਚ ਉਲਝਾਈ ਰਖਦੇ ਹਨ।

( ੩੪ )

ਪੰਡਿਆ ਕਵਨ ਕੁਮਤਿ ਤੁਮ ਲਾਗੇ।
ਬੂਡਹੁਗੇ ਪਰਿਵਾਰ ਸਕਲ ਸਿਉ ਰਾਮ ਨਾ ਜਪਹੁ ਅਭਾਗੇ ॥ਰਹਾਉ॥
ਬੇਦ ਪੁਰਾਨ ਪੜ੍ਹੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ।
ਰਾਮ ਨਾਮ ਕੀ ਗਤਿ ਨਹਿ ਜਾਨੀ ਕੈਸੇ ਉਤਰਸਿ ਪਾਰਾ ॥੧॥
ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮ ਕਹਹੁ ਕਤ ਭਾਈ।
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥੨॥

ਮਨ ਕੇ ਅੰਧੇ ਆਪ ਨਾ ਬੂਝਹੁ ਕਾਹਿ ਬੁਝਾਵਹੁ ਭਾਈ ।
ਮਾਯਾ ਕਾਰਨਿ ਬਿਦਜਾ ਬੇਚਹੁ ਜਨਮੁ ਅਬਿਰਥਾ ਜਾਈ ॥੩॥
ਨਾਰਦ ਬਚਨੁ ਬਿਆਸ ਕਹਤੇ ਹੈਂ ਸੁਕ ਕੌ ਪੂਛਹੁ ਜਾਈ ।
ਕਹੇ ਕਬੀਰ ਰਾਮੈਂ ਰਮਿ ਛੂਟਹੁ ਨਾਹਿੰ ਯਾਤ ਬੂੜੇ ਭਾਈ ॥੪॥

ਕਿਉਂ ਰੇ ਪੰਡਤਾ ਤੂੰ ਕਿਹੜੀ ਕੁਮਤਿ ਵਿਚ ਉਲਝਿਆ ਹੋਇਆ ਹੈਂ ? ਸਾਰੇ ਪਰਿਵਾਰ ਨਾਲ ਡੁਬ ਜਾਏਂਗਾ—ਐ ਅਭਾਗੇ, ਜੇ ਤੂੰ ਰਾਮ ਦਾ ਜਪ ਨਹੀਂ ਕਰਦਾ ਤੇਰੇ ਵੇਦ ਪੁਰਾਣ ਪੜ੍ਹਨ ਦੀ ਕੀ ਚੰਗਿਆਈ ਸਮਝੀ ਜਾਏ ? ਇਹ ਤੇ ਇੰਜ ਹੀ ਹੈ ਜਿਵੇਂ ਖੋਤੇ ਉਤੇ ਚੰਦਨ ਲੱਦ ਦਿਤਾ ਜਾਇ । ਰਾਮ ਨਾਮ ਰਹੱਸ ਜਾਣ ਨਹੀਂ ਹੁੰਦਾ ਸੋ ਪਾਰ ਕਿਵੇਂ ਹੋਵੇਗਾ (ਤੇਰਾ ਉੱਧਾਰ ਕਿੰਜ ਹੋਵੇਗਾ) ? ਜੀਵ ਮਾਰਦੇ ਹੋ ਅਤੇ ਧਰਮੀ ਕਹਾਉਂਦੇ ਹੋ, ਫਿਰ ਦਸ ਭਾਈ, ਅਧਰਮ ਕਿਥੇ ਹੈ ? ਇਕ ਦੂਜੇ ਨੂੰ ਤਾਂ ਮੁਨੀਵਰ ਮੰਨ ਬੈਠੇ ਹੋ—ਫਿਰ ਕਸਾਈ ਕੀਹਨੂੰ ਕਿਹਾ ਜਾਏ ? ਗਿਆਨ ਦੇ ਅੰਨ੍ਹੇ ਲੋਕੋ, ਤੁਸੀਂ ਆਪ ਤਾਂ ਕੁਝ ਜਾਣਦੇ ਨਹੀਂ, (ਭਾਵ ਤੁਹਾਨੂੰ ਆਪ, ਆਪ ਦੀ ਤਾਂ ਸੋਝੀ ਨਹੀਂ) ਦੂਜੇ ਨੂੰ ਕੀ ਸਮਝਾਉਂਦੇ ਫਿਰਦੇ ਹੋ ? ਪੈਸੇ ਲਈ ਵਿਦਿਆ ਵੇਚਦੇ ਹੋ ਤੇ ਇੰਜ ਜੀਵਨ ਬੇਕਾਰ ਜਾ ਰਿਹਾ ਹੈ। ਨਾਰਦ ਦਾ ਬਚਨ ਹੈ, ਵਿਆਸ ਵੀ ਇਸੇ ਨੂੰ ਠੀਕ ਦਸਦਾ ਹੈ, ਸ਼ੁਕਦੇਵ ਨੂੰ ਜਾ ਕੇ ਪੁੱਛੋ (ਜੇ ਮੇਰੇ ਉਤੇ ਵਿਸ਼ਵਾਸ ਨਹੀਂ) ਅਤੇ ਕਬੀਰ ਵੀ ਇਹੋ ਕਹਿੰਦਾ ਹੈ ਕਿ ਰਾਮ ਦਾ ਹੀ ਭਜਨ ਕਰਨ ਨਾਲ ਉੱਧਾਰ ਹੋਵੇਗਾ ਨਹੀਂ ਤੇ ਭਾਈ ਹੁਣ ਤਾਂ ਡੁੱਬੇ ਹੀ ਹੋ ।

( ੩੫ )

ਕਹੁ ਪੰਡਿਤ ਸੂਚਾ ਕਵਨ ਠਾਉਂ ।
ਜਹਾਂ ਬੈਸਿ ਹਉਂ ਭੋਜਨੁ ਖਾਉਂ ॥ ਰਹਾਓ ॥
ਮਾਤਾ ਜੂਠਾ ਪਿਤਾ ਭੀ ਜੂਠਾ ਜੂਠੇ ਹੀ ਫਲ ਲਗੇ ।
ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿੰ ਅਭਾਗੇ ॥੧॥

ਅਗਿਨਿ ਭੀ ਜੂਠੀ ਪਾਣੀ ਜੂਠਾ ਜੂਠੇ ਬੈਸਿ ਪਕਾਇਆ ।
ਜੂਠੀ ਕਰਛੀ ਅੰਨ ਪਰੋਸਾ ਜੂਠੇ ਜੂਠਾ ਖਾਇਆ ॥੨॥
ਗੋਬਰ ਜੂਠਾ ਚਉਕਾ ਜੂਠਾ ਜੂਠੇ ਜੀਨੋਂ ਕਾਰਾ ।
ਕਹੇ ਕਬੀਰ ਤੇਈ ਜਨ ਸੂਚੇ ਜੇ ਹਰਿ ਭਜਿ ਤਜਹਿੰ ਬਿਕਾਰਾ ॥੩॥

ਦਸ ਪੰਡਤ ਕਿਹੜੀ ਥਾਂ ਸੁੱਚੀ ਤਥਾ ਪਵਿੱਤਰ ਹੈ ਕਿਥੇ ਬਹਿ ਕੇ ਮੈਂ ਭੋਜਨ ਕਰ ਸਕਾਂ। (ਸੰਸਾਰ ਵਿਚ ਪਵਿੱਤਰ ਕੁਝ ਵੀ ਨਹੀਂ ਹੈ) ਮਾਤਾ ਅਪਵਿੱਤਰ ਹੈ, ਪਿਤਾ ਵੀ ਅਪਵਿੱਤਰ ਹੈ, ਜਿਹੜੇ ਫਲ ਲਗਦੇ ਹਨ (ਸੰਤਾਨ ਹੁੰਦੀ ਹੈ) ਉਹ ਵੀ ਅਪਵਿੱਤਰ ਹਨ। ਆਉਣਾ ਵੀ ਅਪਵਿੱਤਰ ਜਾਣਾ ਵੀ ਅਪਵਿੱਤਰ, ਅਭਾਗਿਆਂ ਦਾ ਮਰਨਾ ਵੀ ਅਪਵਿੱਤਰ । ਅੱਗ ਵੀ ਅਪਵਿੱਤਰ, ਪਾਣੀ ਵੀ ਅਪਵਿੱਤਰ, ਅਪਵਿੱਤਰ ਥਾਂ ਉਤੇ ਹੀ ਬਹਿ ਕੇ ਭੋਜਨ ਤਿਆਰ ਕੀਤਾ ਜਾਂਦਾ ਹੈ। ਅਪਵਿੱਤਰ ਕੜਛੀ ਨਾਲ ਭੋਜਨ ਪਰੋਸਿਆ ਜਾਂਦਾ ਹੈ ਅਤੇ ਅਪਵਿੱਤਰ ਹੀ ਅਪਵਿੱਤਰ ਨੂੰ ਖਾਂਦਾ ਹੈ । ਗੋਹਾ ਵੀ ਅਪਵਿੱਤਰ ਚੌਂਕਾ ਵੀ ਅਪਵਿੱਤਰ, (ਚੌਂਕੇ ਵਿਚ) ਜੋ ਲੀਕ ਖਿੱਚੀ ਗਈ, ਉਹ ਵੀ ਅਪਵਿੱਤਰ ਹੈ । ਕਬੀਰ ਕਹਿੰਦਾ ਹੈ, ਉਹੋ ਲੋਕ ਪਵਿੱਤਰ ਹਨ ਜਿਹੜੇ ਹਰੀ ਦਾ ਭਜਨ ਕਰ ਕੇ ਨਿਰਵਿਕਾਰ ਹੋ ਜਾਂਦੇ ਹਨ ।

( ੩੬ )

ਆਊਂਗਾ ਨਾ ਜਾਊਂਗਾ ਮਰੂੰਗਾ ਨਾ ਜਿਊਂਗਾ ।
ਗੁਰ ਕੇ ਸਾਥਿ ਅਮੀਂ ਰਸ ਪਿਊਂਗਾ ॥ਰਹਾਉ॥
ਕੋਈ ਫੇਰੇ ਮਾਲਾ ਕੋਈ ਫੇਰੇ ਤਸਬੀ ।
ਦੇਖੋ ਹੋ ਲੋਗ ਦੋਨੋਂ ਕਸਬੀ ॥੧॥
ਕੋਈ ਜਾਵੈ ਮੱਕੇ ਕੋਈ ਜਾਵੇ ਕਾਸੀ ।
ਦੋਊ ਕੇ ਗਲਿ ਪਰਿ ਗਈ ਪਾਸੀ ॥੨॥
ਕਹਿਤ ਕਬੀਰ ਸੁਨੋ ਨਰ ਲੋਈ ।
ਹਮ ਨਾ ਕਿਸੀ ਕੇ ਹੰਮਰਾ ਨਾ ਕੋਈ ॥੩॥

ਨਾ ਆਵਾਂਗਾ, ਨਾ ਜਾਵਾਂਗਾ ਅਤੇ ਨਾ ਮਰਾਂਗਾ, ਨਾ ਜੀਵਾਂਗਾ (ਆਵਾਗਵਨ ਤਥਾ ਜੀਵਨ-ਮਰਨ ਆਦਿ ਤੋਂ ਮੁਕਤ ਰਹਾਂਗਾ) ਗੁਰੂ ਕੋਲੋਂ ਭਗਤੀ ਦਾ ਅੰਮ੍ਰਿਤ ਵਰਗਾ ਮਿੱਠਾ ਰਸ ਪੀਵਾਂਗਾ। ਕੋਈ ਮਾਲਾ ਫੇਰਦਾ ਹੈ, ਕੋਈ ਤਸਬੀ, ਪਰ ਲੋਕੋ, ਦੇਖੋ ਇਹ ਦੋਵੇਂ ਹੀ ਪੇਸ਼ਾਵਰ ਹਨ। ਕੋਈ ਮੱਕੇ ਜਾਂਦਾ ਹੈ ਤੇ ਕੋਈ ਕਾਸ਼ੀ, ਪਰ ਦੋਹਾਂ ਦੇ ਗਲਿਆਂ ਵਿਚ ਵਾਸ਼ਨਾ ਦਾ ਬੰਧਨ ਪਿਆ ਹੋਇਆ ਹੈ। ਕਬੀਰ ਕਹਿੰਦਾ ਹੈ – ਹੇ ਨਰ ਲੋਕ (ਮਨੁੱਖੋ) ਸੁਣੋ, ਨਾ ਅਸੀਂ ਕਿਸੇ ਦੇ ਹਾਂ ਨਾ ਕੋਈ ਸਾਡਾ ਹੈ (ਅਰਥਾਤ ਕੋਈ ਕਿਸੇ ਦਾ ਨਹੀਂ, ਇਹੋ ਅਸਲ ਗੱਲ ਹੈ)।

( ੩੭ )

ਕੌਨ ਮਰੈ ਜਨਮੈਂ ਆਈ।
ਸਰਗ ਨਰਕ ਕੌਨੇਂ ਪਾਈ ॥ਰਹਾਉ॥
ਪੰਚ ਤਤ ਅਬਿਗਤ ਤੈਂ ਉਤਪਨਾ ਏਕੈਂ ਕਿਯਾ ਨਿਵਾਸਾ।
ਬਿਛਰੇਂ ਤਤ ਫਿਰ ਸਹਜਿ ਸਮਾਨਾਂ ਰੇਖ ਰਹੀ ਨਹਿੰ ਆਸਾ ॥੧॥
ਜਲ ਮੇਂ ਕੁੰਭ ਕੁੰਭ ਮੇਂ ਜਲ ਹੈ ਬਾਹਰਿ ਭੀਤਰ ਪਾਨੀ।
ਫੂਟਾ ਕੁੰਭ ਜਲ ਜਲਹਿ ਸਮਾਨਾ ਯਹ ਤਤ ਕਥੌ ਗਿਯਾਨੀ ॥੨॥
ਆਦੈ ਗਗਨਾ ਅੰਤੇ ਗਗਨਾ ਮੱਧੇ ਗਗਨਾ ਭਾਈ।
ਕਹੈ ਕਬੀਰ ਕਰਮ ਕਿਸ ਲਾਗੈ ਝੂਠੀ ਸੰਕ ਉਪਾਈ ॥੩॥

ਕੌਣ ਮਰਦਾ ਹੈ, ਕੌਣ ਫਿਰ ਆ ਕੇ ਜਨਮ ਲੈਂਦਾ ਹੈ ? ਅਤੇ ਸੁਰਗ ਨਰਕ ਦੀ ਗਤਿ ਕੌਣ ਭੋਗਦਾ ਹੈ ? ਪੰਜੇ ਅਵਿਗਤ (ਬ੍ਰਹਮ) ਤੋਂ ਉਤਪੰਨ ਹੁੰਦੇ ਹਨ, ਉਹੋ ਇਕ ਇਨ੍ਹਾਂ ਸਾਰਿਆਂ ਵਿਚ ਨਿਵਾਸ ਰਖਦਾ ਹੈ। ਤੱਤਾਂ ਦੇ ਵਿੱਛੜ ਜਾਣ ਉਤੇ ਫਿਰ ਉਹ ਆਤਮਾ ਆਪਣੀ ਸਹਿਜ ਜਾਂ ਸੁਭਾਵਕ ਦਸ਼ਾ ਵਿਚ ਪਹੁੰਚ ਜਾਂਦੀ ਹੈ, ਉਥੇ ਨਾ ਕੋਈ ਰੂਪ-ਰੇਖਾ ਅਥਵਾ ਹਦ ਹੈ, ਨਾ ਆਸ਼ਾ ਅਥਵਾ ਦਿਸ਼ਾ ਹੈ, ਜਲ ਵਿਚ ਘੜਾ ਹੈ, ਘੜੇ ਵਿਚ ਜਲ ਹੈ––ਉਸ ਦੇ ਬਾਹਰ ਅਤੇ ਅੰਦਰ ਪਾਣੀ ਹੀ ਪਾਣੀ ਹੈ। ਘੜਾ ਟੁੱਟ ਜਾਣ ਉਤੇ ਉਸ ਦਾ ਪਾਣੀ

ਬਾਹਰ ਦੇ ਪਾਣੀ ਵਿਚ ਸਮਾ ਜਾਂਦਾ ਹੈ––ਇਹ ਤੱਤ ਹੇ ਗਿਅਨੀ, ਜ਼ਰਾ ਸਮਝਾ ਕੇ ਆਖ। ਭਾਈ, ਜਦ ਆਦਿ ਵਿਚ ਅਕਾਸ਼ ਮਧ ਵਿਚ ਅਕਾਸ਼ ਅੰਤ ਵਿਚ ਅਕਾਸ਼ ਹੋਵੇ ਤਾਂ ਫਿਰ ਕਰਮ ਕਿਸ ਨੂੰ ਲਗਦਾ ਹੈ ? ਕਰਮ-ਭੋਗ ਦਾ ਇਹ ਸਾਰਾ ਸ਼ੰਕਾ ਝੂਠ-ਮੂਠ ਪੈਦਾ ਕੀਤਾ ਗਿਆ ਹੈ, ਅਜਿਹਾ ਕਬੀਰ ਕਹਿਦਾ ਹੈ।

( ੩੮ )

ਕਾਹੇ ਮੇਰੇ ਬ੍ਾਹਮਣ ਹਰਿ ਨਾ ਕਹਹਿ।
ਰਾਮ ਨਾ ਬੋਲਹਿ ਪਾਂਡੇ ਦੋਜਕ ਭਰਹਿ ॥ਰਹਾਉ॥
ਜਿਹਿੰ ਮੁਖ ਬੇਦ ਗਾਇਤਰੀ ਉਚਰੈ
ਸੋ ਕਜੋਂ ਬਾਹਮਨ ਬਿਸਰੁ ਕਰੈ।
ਜਾ ਕੇ ਪਾਇੰ ਜਗਤ ਸਭ ਲਾਗੈ
ਸੋ ਪੰਡਿਤ ਜਿਊ ਘਾਤ ਕਰੈ ॥੧॥
ਆਪਨ ਊਚ ਨੀਚ ਘਰਿ ਭੋਜਨੁ
ਘਨੀ ਕਰਮ ਕਰਿ ਉਦਰ ਭਰਹਿ।
ਗ੍ਰਹਨ ਅਮਾਵਸ ਰੁਚਿ ਰੁਚਿ ਮਾਂਗਹਿ
ਕਰ ਦੀਪਕੁ ਲੈ ਕੂਪ ਪਰਹਿ ॥੨॥
ਤੂੰ ਬਾਹਮਨ ਮੈਂ ਕਾਸੀ ਕਾ ਜੁਲਾਹਾ
ਮੋਹਿੰ ਤੋਹਿੰ ਬਰਾਬਰੀ ਕੈਸੇ ਕੈ ਬਨਹਿ।
ਕਹੈ ਕਬੀਰ ਹਮ ਰਾਮ ਲਗਿ ਉਬਰੇ
ਬੇਦੂ ਭਰੋਸੈ ਪਾਂਡੇ ਡੂਬਿ ਮਰਹਿ ॥੩॥

ਹੇ ਮੇਰੇ ਬ੍ਾਹਮਣ, ਤੂੰ ਕਿਉਂ ਹਰੀ ਦਾ ਨਾਂ ਨਹੀਂ ਲੈਂਦਾ ? ਰਾਮ ਨਹੀਂ ਕਹਿੰਦਾ, ਕਿਸ ਲਈ, ਪਾਂਡੇ, ਤੂੰ ਨਰਕ ਭੋਗਦਾ ਹੈਂ। ਜਿਸ ਦੇ ਮੁਖ ਤੋਂ ਵੇਦ ਤਥਾ ਗਾਇਤਰੀ ਮੰਤਰ ਪੜ੍ਹੇ ਜਾਂਦੇ ਹਨ ਉਹ ਬ੍ਾਹਮਣ ਕਿਉਂ ਗ਼ਲਤੀ ਕਰਦਾ ਹੈ ? ਜਿਸ ਦੇ ਪੈਰੀਂ ਸਾਰਾ ਸੰਸਾਰ ਪੈਂਦਾ ਹੈ ਉਹ ਪੰਡਤ

ਜੀਵ-ਹੱਤਿਆ ਕਰਦਾ ਹੈ। ਆਪ ਉੱਚਾ ਹੈ, ਪਰ ਨੀਚ ਦੇ ਘਰ ਭੋਜਨ ਕਰਦਾ ਹੈ, ਨੀਚ ਕਰਮ ਕਰ ਕੇ ਆਪਣਾ ਪੇਟ ਭਰਦਾ ਹੈ। ਗ੍ਰਹਿਣ ਅਤੇ ਮੱਸਿਆ ਵਾਲੇ ਦਿਨ ਬੜਾ ਦਿਲ ਲਾ ਕੇ ਭਿਖ ਮੰਗਦਾ ਹੈ, ਇੰਜ ਹੱਥ ਵਿਚ ਦੀਪਕ ਹੁੰਦਿਆਂ ਵੀ ਤੂੰ ਖੂਹ ਵਿਚ ਡਿਗਦਾ ਹੈਂ (ਗਿਆਨ ਦਾ ਹੰਕਾਰ ਕਰਦਾ ਹੋਇਆ ਗਿਰਾਵਟ ਦੀ ਖੱਡ ਵਿਚ ਗਿਰਦਾ ਹੈਂ)। ਤੂੰ ਬ੍ਰਾਹਮਣ ਹੈਂ ਤੇ ਮੈਂ ਕਾਸ਼ੀ ਦਾ ਜੁਲਾਹਾ, ਮੇਰੀ ਤੇਰੀ ਬਰਾਬਰੀ ਕਿਵੇਂ ਹੋ ਸਕਦੀ ਹੈ? ਕਬੀਰ ਕਹਿੰਦਾ ਹੈ, ਮੈਂ ਤਾਂ ਰਾਮ ਦਾ ਆਸਰਾ ਲੈ ਕੇ ਤਰ ਗਿਆ, ਪਰ ਪਾਂਡੇ, ਤੂੰ ਵੇਦ ਦੇ ਭਰੋਸੇ ਡੁੱਬ ਮਰਦਾ ਹੈਂ। (ਮੇਰੇ ਤੇ ਤੇਰੇ ਵਿਚ ਕਿੰਨਾ ਵੱਡਾ ਫ਼ਰਕ ਹੈ)

( ੩੯ )

ਹਰਿ ਬਿਨ ਭਰਮਿ ਬਿਗੂਚੇ ਗੰਦਾ।
ਜਾਪਹਿੰ ਜਾਉਂ ਆਪੁ ਛੁਟਕਾਵਨ ਤੇ ਬਾਧੇ ਬਹੁ ਫੰਦਾ ॥ਰਹਾਉ॥
ਜੋਗੀ ਕਹਹਿੰ ਜੋਗੁ ਭਲ ਮੀਠਾ ਔਰ ਨਾ ਦੂਜਾ ਭਾਈ।
ਲੁੰਚਿਤ ਮੁੰਡਿਤ ਮੋਨਿ ਜਟਾਧਰ ਅਹਿ ਕਹਿਹੰ ਸਿਧ ਪਾਈ ॥੧॥
ਪੰਡਿਤ ਗੁਨੀ ਸੂਰ ਕਬਿ ਦਾਤਾ ਅਹਿ ਕਹਿਹਿੰ ਬੜ ਹੰਮਹੀ।
ਜਹਾਂ ਤੇ ਉਪਜੇ ਤਹੰਈ ਸਮਾਨਾ ਹਰਿਪਦ ਬਿਸਰਾ ਜਬਹਿੰ ॥੨॥
ਤਜਿ ਬਾਵੇ ਦਾਹਿਨੈਂ ਬਿਕਾਰਾ ਹਰਿ ਪਦ ਦ੍ਰਿੜੁ ਕਰਿ ਗਹਿਏ।
ਕਹੇ ਕਬੀਰ ਗੁੰਗੇ ਗੁੜ ਪਾਯਾ ਪੂਛੈ ਤੇ ਕਯਾ ਕਹਿਏ ॥੩॥

ਬਿਨਾਂ ਹਰੀ ਭਜਨ ਦੇ ਗੰਦਾ ਪਾਣੀ ਭਟਕਣਾ ਅਤੇ ਵਿਅਰਥ ਕੰਮਾਂ ਵਿਚ ਪੈ ਕੇ ਨਸ਼ਟ ਹੋ ਜਾਂਦਾ ਹੈ। ਜੀਹਦੇ ਕੋਲ ਆਪਣੇ ਉਧਾਰ ਲਈ ਜਾਂਦਾ ਹਾਂ ਉਹ ਆਪ ਹੀ ਅਨੇਕਾਂ ਸੰਸਾਰਿਕ ਬੰਧਨਾਂ ਵਿਚ ਬੱਝਿਆ ਮਿਲਦਾ ਹੈ। ਜੋਗੀ ਕਹਿੰਦੇ ਹਨ, ਜੋਗ ਹੀ ਮਿੱਠਾ ਹੈ, ਹੋਰ ਭਾਈ ਕੁਝ ਨਹੀਂ ਵਾਲਾਂ ਨੂੰ ਨੋਚ ਨੋਚ ਕੇ ਟਿੰਡ ਕਰਨ ਵਾਲੇ, ਉਸਤਰੇ ਨਾਲ ਘੋਨ ਮੋਨ ਹੋਣ ਵਾਲੇ, ਮੋਨੀ ਅਤੇ ਜਟਾਧਾਰੀ – ਇਹ ਲੋਕ ਕਹਿੰਦੇ ਹਨ, ਸਿੱਧੀ ਮਿਲ ਗਈ ਹੈ, ਪੰਡਤ, ਕਲਾਕਾਰ, ਸੂਰਵੀਰ, ਕਵੀ ਅਤੇ ਦਾਤਾ – ਇਹ ਕਹਿੰਦੇ ਹਨ ਕਿ ਅਸੀਂ ਵੀ

ਵੱਡੇ ਹਾਂ, ਪਰ ਹਰੀ ਭਜਨ ਵਿਚ ਉਕਾਈ ਪੈਣ ਨਾਲ ਉਹ ਜਿਸ ਤਰ੍ਹਾਂ ਜੰਮਦੇ ਹਨ ਉਸੇ ਤਰ੍ਹਾਂ ਮਰ ਜਾਂਦੇ ਹਨ। ਵਿਕਾਰਾਂ ਨੂੰ ਖੱਬੇ ਸੱਜੇ ਛਡ ਕੇ ਭਗਤੀ ਭਾਵ ਉਤੇ ਦ੍ਰਿੜ੍ਹ ਰਹਿਣਾ ਚਾਹੀਦਾ ਹੈ। ਖੱਬੇ ਸੱਜੇ ਨਾ ਭਟਕ ਕੇ ਸਿੱਧਾ ਰਸਤਾ ਲੈਣਾ ਚਾਹੀਦਾ ਹੈ। ਕਬੀਰ ਕਹਿਦਾ ਹੈ ਸਹਿਜ ਦਸ਼ਾ ਵਿਚ ਏਨਾ ਆਨੰਦ ਹੈ ਜਿਸ ਤਰ੍ਹਾਂ ਗੂੰਗਾ ਗੁੜ ਖਾ ਲਵੇ–ਉਹ ਪੁਛਣ ਉੱਤੇ ਭਲਾ ਕੀ ਦਸੇਗਾ ? ਮਤਲਬ ਇਹ ਹੈ ਕਿ ਭਗਤੀ ਦਾ ਰਸ ਕੇਵਲ ਅਨੁਭਵ ਕਰਨ ਦੀ ਹੀ ਚੀਜ਼ ਹੈ, ਉਸ ਦਾ ਵਰਨਣ ਨਹੀਂ ਹੋ ਸਕਦਾ।

( ੪੦ )

ਲੋਕਾ ਤੁਮ ਹੋ ਮਤਿ ਕੇ ਭੋਰਾ।
ਜਉ ਕਾਸੀ ਤਨੁ ਤਜਹਿ ਕਬੀਰਾ ਤੌ ਰਾਮਹਿ ਕੌਨ ਨਿਹੋਰਾ ॥੧॥
ਜੋ ਜਨ ਭਾਉ ਭਗਤਿ ਕਛੁ ਜਾਨੈ ਤਾਕੈ ਅਚਰਜ ਕਾਹੋ।
ਜੈਸੇ ਜਲ ਜਲਹੀਂ ਢੁਰਿ ਮਿਲੀਐ ਤਜੋਂ ਢੁਰਿ ਮਿਲੀਐ ਜੁਵਾਹੋ ॥੨॥
ਕਹੇ ਕਬੀਰ ਸਨਹੁ ਰੇ ਲੋਈ ਭਰਮਿ ਨਾ ਭੂਲਹੁ ਕੋਈ।
ਕਯਾ ਕਾਸੀ ਕਯਾ ਮਗਹਰ ਊਖਰ ਹਿਰਦੈ ਰਾਮ ਜੋ ਹੋਈ ॥੩॥

ਲੋਕੋ, ਤੁਸੀਂ ਅਕਲ ਦੇ ਬੜੇ ਭੋਲੇ (ਮੂਰਖ) ਹੋ। ਜੇ ਕਬੀਰ ਕਾਸੀ ਵਿਚ ਮਰੇ ਤੇ ਉਸ ਨੂੰ ਮੁਕਤੀ ਮਿਲ ਜਾਵੇ, (ਜਿਵੇਂ ਕਿ ਹਿੰਦੂਆਂ ਦਾ ਵਿਸ਼ਵਾਸ ਹੈ) ਤਾਂ ਫਿਰ ਉਸ ਵਿਚ ਰਾਮ ਦਾ ਕੀ ਅਹਿਸਾਨ ? ਜਿਹੜਾ ਸੇਵਕ ਭਾਉ ਭਗਤ ਦਾ ਰਹੱਸ ਜਾਣਦਾ ਹੈ ਉਸ ਲਈ ਰਾਮ ਵਰਗਾ ਹੀ ਹੋ ਜਾਣਾ ਕੀ ਅਸਚਰਜ ਹੈ ? ਜਿਸ ਤਰ੍ਹਾਂ ਜਲ ਢਲ ਕੇ ਜਲ ਵਿਚ ਮਿਲ ਜਾਂਦਾ ਹੈ, ਉਵੇਂ ਹੀ ਜੁਲਾਹਾ (ਕਬੀਰ) ਵੀ ਢਲ ਕੇ ਆਪਣੇ ਕਰਤਾ ਰਾਮ ਵਿਚ ਮਿਲ ਗਿਆ ਹੈ। ਕਬੀਰ ਕਹਿੰਦਾ ਹੈ, ਲੋਕੋ, ਸੁਣੋ – ਕੋਈ ਭਟਕਣਾ ਵਿਚ ਨਾ ਭੁੱਲੋ। ਜੇ ਹਿਰਦੇ ਵਿਚ ਰਾਮ ਹੈ ਤਾਂ ਕਾਸ਼ੀ ਕੀ ਅਤੇ ਮਗਹਰ ਦੀ ਉਜਾੜ ਕੀ ? ਅਰਥਾਤ ਦੋਵੇਂ ਇੱਕੋ ਜਿਹੇ ਹਨ।

ਵਿਸ਼ੇਸ਼ – ਕਬੀਰ ਆਪਣੇ ਜੀਵਨ ਦੇ ਅੰਤਿਮ ਦਿਨਾਂ ਵਿਚ ਕੁਝ ਕਾਰਨਾਂ

ਕਰ ਕੇ ਕਾਸ਼ੀ ਛਡ ਕੇ ਮਗਹਰ ਚਲੇ ਗਏ ਸਨ। ਲੋਕਾਂ ਵਿਚ ਇਹ ਅੰਧ-ਵਿਸ਼ਵਾਸ ਸੀ ਕਿ ਮਗਹਰ ਵਿਚ ਮਰਨ ਨਾਲ ਮੁਕਤੀ ਨਹੀਂ ਮਿਲਦੀ। ਇਸੇ ਮਨੌਤ ਦੇ ਅਧਾਰ ਉਤੇ "ਮਗਹਰ ਮਰੈ ਸੋ ਗਧਾ ਹੋਇ" ਕਹਾਵਤ ਚਲੀ ਹੋਈ ਹੈ। ਪਰ ਕਬੀਰ ਸਾਹਿਬ ਦਾ ਕਹਿਣਾ ਹੈ ਕਿ ਜੇ ਕਾਸ਼ੀ ਵਿਚ ਸਰੀਰ ਛੱਡਣ ਨਾਲ ਮੁਕਤੀ ਮਿਲ ਜਾਵੇ ਤਾਂ ਫਿਰ ਰਾਮ ਭਜਨ ਦੀ ਕੀ ਵਡਿਆਈ ਹੋਈ। ਅਸਲ ਵਿਚ ਰਾਮ ਪ੍ਰਤੀ ਭਗਤੀ-ਭਾਵ ਹੋਣਾ ਚਾਹੀਦਾ ਹੈ-ਫਿਰ ਭਾਵੇਂ ਕੋਈ ਕਾਸ਼ੀ ਵਿਚ ਮਰੇ ਭਾਵੇਂ ਮਗਹਰ ਦੇ ਉਜਾੜ ਵਿਚ, ਉਸ ਨੂੰ ਮੁਕਤੀ ਜ਼ਰੂਰ ਮਿਲੇਗੀ। ਕਬੀਰ ਦੀ ਭਗਤੀ ਵਿਚ ਪੂਰੀ ਸ਼ਰਧਾ ਸੀ। ਭਗਤੀ ਦਾ ਹੀ ਮਹੱਤਵ ਦੱਸਣ ਲਈ ਉਨ੍ਹਾਂ ਨੇ ਲੋਕਾਂ ਸਾਹਮਣੇ ਇਹ ਆਦਰਸ਼ ਰਖਿਆ ਕਿ ਨੀਚ ਜਾਤੀ (ਜੁਲਾਹੇ) ਦੇ ਪਰਵਾਰ ਵਿਚ ਪਲ ਕੇ ਅਤੇ ਮਗਹਰ ਵਰਗੇ ਅਪਵਿੱਤਰ ਥਾਂ ਸਰੀਰ ਤਿਆਗਣ ਉਤੇ ਵੀ ਭਗਤੀ ਦੇ ਬਲ ਕਬੀਰ ਭਵਸਾਗਰ ਤੋਂ ਮੁਕਤ ਹੋ ਸਕਦਾ ਹੈ (ਜਿਸ ਦਾ ਕਿ ਉਨ੍ਹਾਂ ਨੂੰ ਪੂਰਨ ਵਿਸ਼ਵਾਸ ਸੀ-ਹੋਰ ਕੋਈ ਵਿਸ਼ਵਾਸ ਕਰੇ ਭਾਵੇਂ ਨਾ ਕਰੇ) ਆਪਣੀ ਵਡਿਆਈ ਵਿਖਾਉਣ ਲਈ ਨਹੀਂ।

# ਰਮੈਨੀ

(੧)

ਪਹਿਲੇ ਮਨ ਮੇਂ ਸੁਮਿਰੈ ਸੋਈ ।
ਤਾ ਸਮ ਤੁਲੈ ਅਵਰ ਨਹਿ ਕੋਈ ॥
ਕੋਈ ਨ ਪੂਜੇ ਵਾਸੋ ਪਾਂਨਾਂ ।
ਆਦਿ ਅੰਤਿ ਕੋ ਕਿਨਹੂ ਨ ਜਾਨਾ ॥
ਰੂਪ ਅਰੂਪ ਨ ਆਵੈ ਬੋਲਾ ।
ਹਰੂ ਗਰੂ ਕਛੁ ਜਾਇ ਨਾ ਤੋਲਾ ॥
ਭੂਖ ਨਾ ਤ੍ਰਿਖਾ ਧੂਪ ਨ ਛਾਹੀਂ ।
ਦੁਖ ਸੁਖ ਰਹਿਤ ਰਹੇ ਸਬ ਮਾਹੀਂ ॥
ਅਬਿਗਤ ਅਪਰੰਪਾਰ ਬ੍ਰਹਮ, ਗਯਾਨ ਰੂਪ ਸਬ ਠਾਂਮ ॥
ਬਹੁ ਬਿਚਾਰ ਕਰ ਦੇਖਿਆ, ਕੋਈ ਨ ਸਾਰਿਖ ਰਾਂਮ ॥

ਪਹਿਲੇ ਮਨ ਵਿਚ ਉਸ ਪਰਮਾਤਮਾ ਦਾ ਸਿਮਰਣ ਕਰੋ ਜਿਸ ਦੇ ਨਾਲ ਕੋਈ ਦੂਜਾ ਬਰਾਬਰੀ ਨਹੀਂ ਕਰ ਸਕਦਾ। ਕੋਈ ਉਸ ਨਾਲ ਵਾਰਾ ਨਹੀਂ ਖਾਂਦਾ, ਉਸ ਦਾ ਆਦਿ ਅੰਤ ਕੋਈ ਨਹੀਂ ਜਾਣ ਸਕਿਆ। ਉਹ ਸਾਕਾਰ ਹੈ ਜਾਂ ਨਿਰਾਕਾਰ — ਇਹ ਸ਼ਬਦਾਂ ਵਿਚ ਵਰਨਣ ਨਹੀਂ ਕੀਤਾ ਜਾ ਸਕਦਾ। ਉਹ ਹੌਲਾ ਹੈ ਜਾਂ ਭਾਰਾ, ਇੰਜ ਉਸ ਨੂੰ ਤੋਲਿਆ ਨਹੀਂ ਜਾ ਸਕਦਾ। ਉਸ ਨੂੰ ਨਾ ਭੁੱਖ ਲਗਦੀ ਹੈ ਨਾ ਤੇਹ ਨਾ ਧੁਪ ਨਾ ਛਾਂ। ਉਹ ਦੁਖ-ਸੁਖ ਤੋਂ ਪਰੇ ਹੈ ਅਤੇ ਸਭ ਚੀਜ਼ਾਂ ਵਿਚ ਵਿਆਪਕ ਹੈ। ਉਹ ਅਨਾਦੀ ਅਤੇ ਅਪਰੰਪਾਰ ਹੈ, ਉਹ ਗਿਆਨ ਸਰੂਪ ਹੈ ਅਤੇ ਸਭ ਥਾਵਾਂ ਪੁੱਜੇ ਹੈ। ਬਹੁਤ ਵਿਚਾਰ ਕੇ ਮੈਂ ਵੇਖਿਆ ਰਾਮ ਵਰਗਾ ਕੋਈ ਨਹੀਂ ਹੈ।

( ੨ )

ਤੇਹਿ ਸਾਹਿਬ ਕੇ ਲਾਗੋ ਸਾਥਾ । ਦੁਖ ਸੁਖ ਮੇਟਿਕੈ ਰਹੁਹ ਸਨਾਥਾ ॥
ਨਾਂ ਜਸਰਥ ਘਰਿ ਔਤਰਿ ਆਵਾ । ਨ ਲੰਕਾ ਕਾ ਰਾਵ ਸਤਾਵਾ ॥
ਦੇਵ ਕੋਖਿ ਨ ਅਵਤਰਿ ਆਵਾ ਨ ਜਸਾ੍ਰੈ ਲੈ ਗੋਦ ਖਿਲਾਵਾ ॥
ਨਾਂ ਕੋ ਗ੍ਵਾਲਨ ਕੇ ਸੰਗਿ ਫਿਰਿਆ। ਗੋਬਰਧਨ ਲੈ ਨਾਂ ਕਰ ਧਰਿਆ ॥
ਬਾਵਨ ਹੋਇ ਨਹੀਂ ਬਲਿ ਛਲਿਯਾ ।
ਧਰਨੀ ਬੇਦ ਲੈ ਨ ਉਧਰਿਯਾ ॥
ਗੰਡਕ ਸਾਲਿਗਰਾਮ ਨ ਕੋਲਾ ।
ਮੱਛ ਕੱਛ ਹੋਇ ਜਲਹਿ ਨ ਡੋਲਾ ॥
ਬਦੀ ਬੈਸਿ ਧਯਾਨ ਨਹਿ ਲਾਵਾ ।
ਪਰਸਰਾਮ ਹ੍ਵੈ ਖਤ੍ਰੀ ਨ ਸਤਾਵਾ ॥
ਦਵਾਰਾਵਤੀ ਸਰੀਰ ਨਾ ਛਾਡਾ।
ਜਗਨਨਾਥ ਲੈ ਪਿੰਡ ਨਾ ਗਾਡਾ ॥
ਕਹੇ ਕਬੀਰ ਬਿਚਾਰਿ ਕਰਿ, ਇਹ ਉਲੇ ਵਯੋਹਾਰ ।
ਯਾਹੀਤੇਂ ਜੋ ਅਗਮ ਹੈ, ਸੋ ਬਰਤਿ ਰਹਾ ਸੰਸਾਰ ॥

ਉਸ ਸਵਾਮੀ ਦੇ ਲੜ ਲੱਗੋ ਅਤੇ ਆਪਣਾ ਦੁਖ-ਸੁਖ ਮਿਟਾ ਕੇ ਸਨਾਥ ਹੋ ਜਾਵੋ। ਉਹ ਸਾਹਿਬ ਨਾ ਤੇ ਦਸਰਥ ਦੇ ਘਰ ਅਵਤਾਰ ਲੈ ਕੇ ਆਇਆ, ਨਾ ਉਸ ਨੇ ਲੰਕਾ ਦੇ ਰਾਜੇ ਨੂੰ ਸਤਾਇਆ। ਉਹ ਦੇਵਕੀ ਦੀ ਕੁਖ ਵਿਚ ਅਵਤਾਰ ਲੈ ਕੇ ਨਹੀਂ ਆਇਆ ਅਤੇ ਨਾ ਉਸ ਨੂੰ ਯਸ਼ੋਧਾ ਨੇ ਗੋਦ ਖਿਡਾਇਆ। ਨਾ ਉਹ ਗਵਾਲਿਆਂ ਨਾਲ ਜੰਗਲ ਜੰਗਲ ਫਿਰਿਆ ਅਤੇ ਨਾ ਉਸ ਨੇ ਗੋਵਰਧਨ ਨੂੰ ਹਥ ਉਤੇ ਚੁਕਿਆ। ਵਾਮਨ ਹੋ ਕੇ (ਬੌਣਾ ਬਣ ਕੇ) ਉਸ ਨੇ ਬਲੀ ਨੂੰ ਧੋਖਾ ਨਹੀਂ ਦਿਤਾ। ਧਰਤੀ ਅਤੇ ਵੇਦ ਨੂੰ ਲੈ ਕੇ ਉਨ੍ਹਾਂ ਦਾ ਉੱਧਾਰ ਨਹੀਂ ਕੀਤਾ (ਵਾਰਾਹ ਅਵਤਾਰ ਵਿਚ)। ਗੰਡਕ ਨਦੀ ਵਿਚ ਸਾਲਿਗਰਾਮ ਬਣ ਕੇ ਉਹ ਭੁੜਿਆ ਕੁੱਦਿਆ ਨਹੀਂ, ਮੱਛ ਅਤੇ ਕੱਛ ਹੋ ਕੇ (ਮੱਛ ਅਵਤਾਰ ਤਥਾ ਕਛੱਪ ਅਵਤਾਰ ਵਿਚ) ਉਹ ਪਾਣੀ ਵਿਚ ਡੋਲਿਆ ਵੀ ਨਹੀਂ।

ਬਦਰੀਨਾਥ ਧਾਮ ਵਿਚ ਬਹਿ ਕੇ ਉਸ ਨੇ ਤਪਸਿਆ ਨਹੀਂ ਕੀਤੀ (ਨਰ ਨਾਰਾਇਣ ਅਵਤਾਰ ਵਿਚ, ਵਿਸ਼ਨੂ ਨੇ ਬਦਰੀ ਵਿਚ ਤਪੱਸਿਆ ਕੀਤੀ ਸੀ) ਅਤੇ ਨਾ ਪਰਸਰਾਮ ਹੋ ਕੇ ਕਸ਼ਤਰੀਆਂ ਨੂੰ ਹੀ ਦੁਖ ਦਿਤਾ। ਦਵਾਰਾਵਤੀ ਵਿਚ ਨਾ ਉਸ ਨੇ ਸਰੀਰ ਛਡਿਆ ਅਤੇ ਨਾ ਜਗਨਨਾਥ ਪੁਰੀ ਵਿਚ ਉਸ ਦਾ ਪਿੰਡ ਗਡਿਆ ਗਿਆ। ਕਬੀਰ ਵਿਚਾਰ ਕੇ ਕਹਿਦਾ ਹੈ ਕਿ ਇਹ ਸਭ ਉਪਰਲੇ ਤਥਾ ਬੇਅਰਥ ਕੰਮ ਹਨ. ਇਨ੍ਹਾਂ ਸਾਰਿਆਂ ਤੋਂ ਜੋ ਅਗਮ ਹੈ ਉਹੀ ਸਾਰੇ ਸੰਸਾਰ ਵਿਚ ਵਰਤ ਰਿਹਾ ਹੈ।

( ੩ )

ਜਿਨਿ ਕਲਮਾ ਕਲਿ ਮਹਿ ਪੜ੍ਹਾਵਾ।
ਕੁਦਰਤਿ ਖੋਜ ਤਿਨਹੁੱ ਨਹਿ ਪਾਵਾ॥
ਕਰਮ ਕਰੀਮ ਭਏ ਕਰਤੂਤਾ।
ਬੇਦ ਕੁਰਾਨ ਭਏ ਦੋਊ ਰੀਤਾ॥
ਕਿਰਤਿਮ ਸੋ ਜੁ ਗਰਭ ਅਵਤਰਿਆ
ਕਿਰਤਿਮ ਸੋ ਜੋ ਨਾਮਹਿ ਧਰਿਯਾ॥
ਕਿਰਤਿਮ ਸੁੰਨਤਿ ਔਰ ਜਨੇਊ।
ਹਿੰਦੂ ਤੁਰਕ ਨ ਜਾਨੇ ਭੇਊ॥
ਮਨ ਮੁਸਲੇ ਕੀ ਜੁਗਤਿ ਨ ਜਾਨੈਂ।
ਮਤਿ ਭੁਲਾਨਿ ਦੋਇ ਦੀਨ ਬਖਾਨੈ॥
ਪਾਨੀਂ ਪਵਨ ਸੰਜੋਈ ਕਰਿ, ਕੀਯਾ ਹੈ ਉਤਪਾਤਿ।
ਸੁਨੇ ਮੈਂ ਸ਼ਬਦ ਸਮਾਇਗਾ ਤਬ ਕਾਸਨਿ ਕਹਿਐ ਜਾਤਿ॥

ਜਿਨ੍ਹਾਂ ਨੇ ਕਲਜੁਗ ਵਿਚ ਕਲਮਾ ਪੜ੍ਹਾਇਆ, ਉਹ ਮੁਹੰਮਦ ਵੀ ਈਸ਼ਵਰ ਦੀ ਸ਼ਕਤੀ ਦਾ ਥਾਹ ਨਹੀਂ ਪਾ ਸਕੇ। ਈਸ਼ਵਰ ਦੀ ਕਿਰਪਾ ਨਾਲ ਹੀ ਸਾਰੇ ਕਾਰਜ ਹੋਏ ਹਨ (ਸ੍ਰਿਸ਼ਟੀ ਰਚਨਾ ਹੋਈ ਹੈ); ਵੇਦ-ਕੁਰਾਨ ਦੋਵੇਂ ਅਸਲ ਵਿਚ ਖ਼ਾਲੀ ਹਨ (ਅਰਥਾਤ ਕਰੀਮ ਦਾ ਕਰਮ ਹੀ ਵੱਡੀ ਗੱਲ ਹੈ, ਵੇਦ

ਅਤੇ ਕੁਰਾਨ ਦੀ ਥੋਥੀ ਜਾਣਕਾਰੀ ਵਿਅਰਥ ਹੈ। ਕਾਰਨ ਇਹ ਹੈ ਕਿ ਵੇਦ ਅਤੇ ਕੁਰਾਨ ਦੀ ਹੀ ਦੁਹਾਈ ਦੇ ਕੇ ਕਈ ਬਨੌਟੀ ਅਸੂਲ ਘੜ ਲਏ ਗਏ ਜਿਨ੍ਹਾਂ ਦਾ ਵਰਨਣ ਅੱਗੇ ਹੈ) । ਜਿਸ ਨੇ ਗਰਭ ਵਿਚ ਅਵਤਾਰ ਲਿਆ ਉਹ ਬਨੌਟੀ ਹੈ, ਜਿਸ ਦਾ ਨਾਂ ਰਖਿਆ ਗਿਆ ਉਹ ਬਨੌਟੀ ਹੈ। ਸੁੱਨਤ (ਮੁਸਲਮਾਨੀ) ਅਤੇ ਜਨੇਊ ਦੋਵੇਂ ਬਨੌਟੀ ਹਨ - ਹਿੰਦੂ ਤੁਰਕ ਦੋਵੇਂ ਭੇਤ ਦੀ ਗਲ ਨਹੀਂ ਜਾਣਦੇ । ਮਨ ਦੀ ਸਮੱਸਿਆ ਹਲ ਕਰਨ ਦੀ ਜੁਗਤੀ ਨਹੀਂ ਜਾਣਦੇ. ਉਨ੍ਹਾਂ ਦੀ ਮਤ ਭ੍ਰਿਸ਼ਟੀ ਗਈ ਹੈ, ਜਿਸ ਨਾਲ ਉਹ ਦੋ ਧਰਮਾਂ ਦੀ ਕਲਪਨਾ ਕਰਦੇ ਹਨ। ਪਾਣੀ ਅਤੇ ਹਵਾ ਦੇ ਮੇਲ ਨਾਲ ਜੀਵ ਦੀ ਰਚਨਾ ਹੁੰਦੀ ਹੈ । ਅਖ਼ੀਰ ਵਿਚ ਜਦ ਸੁੰਨ ਵਿਚ ਸ਼ਬਦ ਸਮਾ ਜਾਵੇਗਾ ਤਦ ਜਾਤ ਕੀਹਦੀ ਪੁੱਛੀ ਜਾਏਗੀ ? ਅਰਥਾਤ ਉਸ ਵੇਲੇ ਜਾਤਾਂ ਦਾ ਭਿੰਨ ਭੇਤ ਆਪਣ ਆਪ ਮਿਟ ਜਾਏਗਾ।

ਕਲਮਾ — ਉਹ ਵਾਕ ਜਿਹੜਾ ਮੁਸਲਮ ਧਰਮ ਦਾ ਮੂਲ ਮੰਤਰ ਹੈ — "ਲਾ ਇੱਲਾ ਇਲਇਲਾਹ ਮੁਹੰਮਦ ਰਸੂਲ ਅੱਲਾ ।"

( ੪ )

ਪੰਡਿਤ ਭੂਲੇ ਪੜਿ ਗੁਨਿ ਬੇਦਾ। ਆਪੁ ਅਪਨ ਪੌ ਜਾਨ ਨ ਭੇਦਾ।
ਸੰਝਾ ਤਰਪਨ ਅਰੁਖਟ ਕਰਮਾਂ। ਲਾਗਿ ਰਹੇ ਇਨਕੇ ਆਸਰਮਾਂ ॥
ਗਾਇਤਰੀ ਜੁਗ ਚਾਰਿ ਪੜ੍ਹਾਈ। ਪੂਛਹੁ ਜਾਇ ਮੁਕਤਿ ਕਿਨ ਪਾਈ ॥
ਔਰ ਕੇ ਛੂਏਂ ਲੇਤ ਹੈ ਸੀਂਚਾ। ਇਨ ਤੇ ਕਹਹੁ ਕਵਨ ਹੈ ਨੀਚਾ ॥
ਅਤਿ ਗੁਨ ਗਰਬ ਕਰੈਂ ਅਧਿਕਾਈ। ਅਧਿਕੈ ਗਰਬ ਨ ਹੋਇ ਭਲਾਈ ॥
ਜਾਸੁ ਨਾਮ ਹੈ ਗਰਬ ਪ੍ਰਹਾਰੀ। ਸੋ ਕਸ ਗਰਬਹਿ ਸਕੇ ਸਹਾਰੀ॥
ਕੁਲ ਅਭਿਮਾਨ ਬਿਚਾਰ ਤਜਿ, ਖੋਜੋ ਪਦ ਨਿਰਬਾਨ ।
ਅੰਕੁਰ ਬੀਜ ਨਸਾਇਗਾ, ਤਬ ਮਿਲੈ ਬਿਦੇਹੀ ਥਾਨ ॥

ਬ੍ਰਾਹਮਣ ਵੇਦ ਪੜ੍ਹ-ਗੁਣ ਕੇ ਵੀ ਭਟਕ ਗਏ — ਆਪਣਾ ਭੇਤ ਆਪ ਨਹੀਂ ਜਾਣਦੇ। ਇਹ ਪਾਠ ਪੂਜਾ ਅਤੇ ਕਰਮਾਂ ਦੀ ਪਾਲਣਾ ਵਿਚ ਹੀ ਰੁਝੇ

ਹੋਏ ਹਨ । ਚਾਰੇ ਜੁਗਾਂ ਵਿਚ ਗਾਇਤਰੀ ਪੜ੍ਹਾਉਂਦੇ ਰਹੇ, ਉਨ੍ਹਾਂ ਨੂੰ ਜ਼ਰਾ ਜਾ ਕੇ ਪੁੱਛੋ, ਇਸ ਨਾਲ ਮੁਕਤੀ ਕਿਸ ਨੇ ਪਾਈ ਹੈ ? ਉਹ ਕਿਸੇ ਦੇ ਨਾਲ ਛੁਹ ਜਾਣ ਉਤੇ ਇਸ਼ਨਾਨ ਕਰਦੇ ਹਨ, ਪਰ ਦਸੋ ਉਨ੍ਹਾਂ ਤੋਂ ਵਡਾ ਕੌਣ ਨੀਚ ਹੈ ? ਉਹ ਆਪਣੇ ਬਹੁਤੇ ਗੁਣਾਂ ਦਾ ਹੰਕਾਰ ਕਰਦੇ ਹਨ । ਪਰ ਬਹੁਤੇ ਹੰਕਾਰ ਨਾਲ ਭਲਾਈ ਨਹੀਂ ਹੁੰਦੀ, ਕਿਉਂਕਿ ਜਿਸ ਦਾ ਨਾਂ ਗਰਵ ਪ੍ਰਹਾਰੀ (ਹੰਕਾਰ ਭੰਜਨ) ਹੈ ਉਹ ਪਰਮਾਤਮਾ ਹੰਕਾਰ ਕਿਵੇਂ ਸਹਿਨ ਕਰ ਸਕਦਾ ਹੈ ? ਕੁਲ ਦੀ ਵਡਿਆਈ ਦਾ ਖ਼ਿਆਲ ਛਡ ਕੇ ਮੋਖ ਪਦ ਖੋਜੋ। ਜਦੋਂ ਬੂਰ (ਡੋਡੀ) ਸਮੇਤ ਬੀ ਨਸ਼ਟ ਹੋ ਜਾਇਗਾ (ਵਾਸ਼ਨਾਵਾਂ ਖ਼ਤਮ ਹੋ ਜਾਣੀਆਂ) ਤਾਂ ਹੀ ਮੋਖ ਪਦ ਮਿਲੇਗਾ । ਚੰਗੇ ਜਾਂ ਬੁਰੇ ਭਾਵੇਂ ਕਿਹੋ ਜਹੇ ਕਰਮ ਹੋਣ, ਜੇ ਮਨ ਉਨ੍ਹਾਂ ਵਿਚ ਜੁੜਿਆ ਹੋਇਆ ਹੈ ਤਾਂ ਫਿਰ ਜਨਮ ਧਾਰ ਕੇ ਉਨ੍ਹਾਂ ਦਾ ਫਲ ਭੋਗਣਾ ਪੈਂਦਾ ਹੈ — ਇਸੇ ਲਈ ਕਰਮਾਂ ਦੀ ਉਪਮਾ ਬੀ ਬੀਜਣ ਨਾਲ ਦਿਤੀ ਜਾਂਦੀ ਹੈ। ਬੀ ਜੇ ਭੁੰਨ ਕੇ ਬੀਜਿਆ ਜਾਵੇਗਾ ਤਾ ਉਸ ਵਿਚੋਂ ਅੱਖਾਂ ਨਹੀਂ ਫੁਟਣਗੀਆਂ ਇਸੇ ਤਰ੍ਹਾਂ ਕਰਮ ਜੇ ਨਿਸ਼ਕਾਮ ਭਾਵ ਨਾਲ ਕੀਤੇ ਜਾਣਗੇ ਤਾਂ ਜੰਮਣ ਮਰਨ ਤੋਂ ਮੁਕਤੀ ਮਿਲ ਜਾਵੇਗੀ । ਇਹੋ ਅੰਕੁਰ (ਡੋਡੀ) ਸਮੇਤ ਬੀਜ ਨਸ਼ਟ ਕਰਨ ਦਾ ਭਾਵ ਹੈ।

( ੫ )

ਅਬ ਗਹਿ ਰਾਮ ਨਾਮ ਅਬਿਨਾਸੀ
ਹਰਿ ਤਜਿ ਜਨਿ ਕਤਹੂ ਕੈ ਜਾਸੀ ॥
ਜਹਾਂ ਜਾਹਿ ਤਹਾਂ ਹੋਹਿ ਪਤੰਗਾ ।
ਅਬ ਜਿਨਿ ਜਰਸਿ ਸਮੁਝਿ ਬਿਖ ਸੰਗਾ ।
ਚੋਖਾ ਰਾਮ ਨਾਮ ਮਨਿ ਲੀਨ੍ਹਾਂ ।
ਭ੍ਰਿੰਗੀ ਕੀਟ ਭ੍ਰਿੰਨ ਨਹਿ ਕੀਨ੍ਹਾਂ ॥
ਭੈ ਸਾਗਰ ਅਤਿ ਵਾਰ ਨ ਪਾਰਾ ।
ਤਿਹਿੰ ਤਿਰਿਬੇ ਕਾ ਕਰਹੁ ਬਿਚਾਰਾ ॥

ਮਨਿ ਭਾਵੈ ਅਤਿ ਲਹਰਿ ਬਿਕਾਰਾ।
ਨਹਿ ਗਮਿ ਸੂਝੈ ਵਾਰ ਨ ਪਾਰਾ ॥
ਭੈ ਸਾਗਰ ਅਥਾਹ ਜਲ, ਤਾਮੈਂ ਬੋਹਿਥ ਰਾਮ ਅਧਾਰ।
ਕਹੈ ਕਬੀਰ ਹਰਿ ਸਰਨ ਗਹੁ, ਤਬ ਗੋਬਛ ਖੁਰ ਬਿਸਤਾਰ।

ਹੁਣ ਅਬਿਨਾਸ਼ੀ ਰਾਮ ਨਾਮ ਦੀ ਸ਼ਰਨ ਫੜੋ। ਹਰੀ ਨੂੰ ਛੱਡ ਕੇ ਕਿਸ ਹੋਰ ਕੋਲ ਨ ਜਾਓ। ਜਿਥੇ ਜਾਂਦੇ ਹੋ ਉਥੇ ਹੀ ਪਤੰਗੇ ਬਣ ਜਾਂਦੇ ਹੋ ਅਤੇ ਅਖ਼ੀਰ ਸੜ ਕੇ ਸੁਆਹ ਹੋ ਜਾਂਦੇ ਹੋ, ਹੁਣ ਜ਼ਰਾ ਸਮਝੋ ਅਤੇ ਵਿਸ਼ੇ ਵਾਸ਼ਨਾਵਾਂ ਨਾਲ (ਭਾਵ ਸੰਸਾਰ ਰੂਪੀ ਵਿਸ਼ ਨਾਲ) ਸੜੋ ਨਾ। ਉੱਤਮ ਰਾਮ ਨਾਮ ਦਾ ਮਨ ਵਿਚ ਸਿਮਰਨ ਕਰਨ ਨਾਲ ਭੂੰਡ ਅਤੇ ਕੀੜੇ ਵਾਂਗ ਤੁਸੀਂ ਉਸੇ ਵਰਗੇ ਹੋ ਜਾਉਗੇ। ਭਵ-ਸਾਗਰ ਬੜਾ ਚੌੜਾ (ਵਿਸ਼ਾਲ) ਹੈ, ਉਸ ਦਾ ਆਰ ਪਾਰ ਨਹੀਂ, ਉਸ ਨੂੰ ਤਰਨ ਦੀ ਜੁਗਤ ਸੋਚੋ। ਮਨ ਨੂੰ ਵਿਕਾਰ ਦੀਆਂ ਲਹਿਰਾਂ ਬਹੁਤ ਚੰਗੀਆਂ ਲਗਦੀਆਂ ਹਨ, ਉਸ ਦੇ ਆਰ ਪਾਰ ਦੀ ਕੋਈ ਗਤਿ ਨਹੀਂ ਸੁਝਦੀ। ਇਸ ਭਵ ਸਾਗਰ ਵਿਚ ਅਥਾਹ ਜਲ ਹੈ, ਉਸ ਵਿਚ ਰਾਮ-ਰੂਪੀ ਬੇੜੀ ਦਾ ਹੀ ਸਹਾਰਾ ਹੈ। ਕਬੀਰ ਕਹਿੰਦਾ ਹੈ ਹਰੀ ਦੀ ਸ਼ਰਨ ਫੜੋ ਤਾਂ ਇਹੋ ਅਥਾਹ ਸਮੁੰਦਰ ਵੱਛੇ ਦੇ ਖੁਰ ਜਿੰਨਾ ਲਗਣ ਲਗ ਜਾਏਗਾ।

# ਸਾਖੀ

ਰਾਮ ਨਾਮ ਕੇ ਪਟੰਤਰੈ, ਦੇਬੇ ਕੋ ਕਛੁ ਨਾਹਿ ।
ਕਯਾ ਲੈ ਗੁਰ ਸੰਤੋਖੀਏ, ਹੌਂਸ ਰਹੀ ਮਨ ਮਾਹਿਂ ॥੧॥
ਸਤਗੁਰ ਕੀ ਮਹਿਮਾਂ ਅਨੰਤ, ਅਨਤ ਕੀਆ ਉਪਗਾਰ ।
ਲੋਚਨ ਅਨੰਤ ਉਘਾਰਿਆ, ਅਨੰਦ ਦਿਖਾਵਨਹਾਰ ॥੨॥
ਚਕਈ ਬਿਛੁਰੀ ਰੈਨਿ ਕੀ, ਆਇ ਮਿਲੈ ਪਰਭਾਤਿ ।
ਜੋ ਨਰ ਬਿਛੁਰੇ ਰਾਮ ਸੋਂ ਤੇ ਦਿਨ ਮਿਲੈ ਨ ਰਾਤਿ ॥੩॥
ਬਿਰਹਾ ਬਿਰਹਾ ਮਤਿ ਕਹੋ, ਬਿਰਹਾ ਹੈ ਸੁਲਤਾਨ ।
ਜਿਹਿ ਘਟ ਬਿਰਹ ਨ ਸੰਚਰੈ, ਸੋ ਘਟ ਸਦਾ ਮਸਾਨ ॥੪॥
ਅਖੀਅਨ ਤੋ ਝਾਈਂ ਪਰੀ, ਪੰਥ ਨਿਹਾਰਿ ਨਿਹਾਰਿ ।
ਜਿਭਯਾ ਮੈ ਛਾਲਾ ਪਰਾ, ਰਾਮ ਪੁਕਾਰਿ ਪੁਕਾਰਿ ॥੫॥
ਨੈਨਾ ਨੀਝਰ ਲਾਇਆ, ਰਹਟ ਬਹੇ ਨਿਸ਼ ਘਾਮ ।
ਪਪਿਰਾ ਜਯੋਂ ਪੀਉ ਪੀਉ ਕਰੋਂ, ਕਬੇਰੇ ਮਿਲਹੁਗੇ ਰਾਮ ॥੬॥
ਸੋਈ ਆਂਸੂ ਸਾਜਨਾਂ, ਸੋਈ ਲੋਗ ਬਿੜਾਹਿਂ ।
ਜੋ ਲੋਇਨ ਲੋਹੀ ਚੁਵੇ, ਤੋ ਜਾਨੋ ਹੇਤੁ ਹਿਯਾਹਿਂ ॥੭॥
ਕਬੀਰ ਸੂਤਾ ਕਯਾ ਕਰੈ, ਉਠਿ ਕਿਨ ਰੋਵੈ ਦੁਖ ।
ਜਾਕਾ ਬਾਸਾ ਗੋਰ ਮੈ, ਸੋ ਕਿਉਂ ਸੋਵੈ ਸੁਖ ॥੮॥
ਤੂੰ ਤੂੰ ਕਰਤਾ ਤੂੰ ਭਯਾ ਮੁਝ ਮੇਂ ਰਹੀ ਨ ਹੂੰ ।
ਵਾਰੀ ਤੇਰੇ ਨਾਉਂ ਪਰਿ, ਜਿਤ ਦੇਖੋਂ ਤਿਤ ਤੂੰ ॥੯॥
ਜਾਨ ਭਗਤ ਕਾ ਨਿਤ ਮਰਨ, ਅਨਜਾਨੇ ਕਾ ਰਾਜ ।
ਸਰ ਅਪਸਰ ਸਮਝੈ ਨਹੀਂ, ਪੇਟ ਭਰਨ ਸੋਂ ਕਾਜ ॥੧੦॥

ਭਗਤ ਹਜ਼ਾਰੀ ਕਾਪੜਾ, ਤਾਮੈਂ ਮਲ ਨਾ ਸਮਾਇ ।
ਸਾਕਤ ਕਾਲੀ ਕਾਮਰੀ, ਭਾਵੈ ਤਹਾਂ ਬਿਛਾਇ ॥੧੧॥
ਐਸਾ ਕੋਈ ਨਾਂ ਮਿਲੇ, ਜਾਸੀ ਰਹੀਏ ਲਾਗਿ ।
ਸਬ ਜਗ ਜਰਤੇ ਦੇਖਿਆ, ਆਪਨੀ ਆਪਨੀ ਆਗਿ ॥੧੨॥
ਸਾਰਾ ਸੂਰਾ ਬਹੁ ਮਿਲੈਂ, ਘਾਇਲ ਮਿਲੈ ਨ ਕੋਇ ।
ਘਾਇਲ ਕੋ ਘਾਇਲ ਮਿਲੈ, ਤੋ ਰਾਮ ਭਗਤੀ ਦ੍ਰਿੜ ਹੋਇ ॥੧੩॥
ਹਮ ਘਰ ਜਾਲਾ ਆਪਨਾ, ਲਿਯੇ ਮੁਰਾੜਾ ਹਾਥਿ ।
ਅਬ ਘਰ ਜਾਲੋਂ ਤਾਸ ਕਾ, ਜੋ ਚਲੈ ਹਮਾਰੇ ਸਾਥਿ ॥੧੪॥
ਮੇਰਾ ਮੁਝਮੇ ਕਿਛੁ ਨਹੀਂ, ਜੋ ਕਿਛੁ ਹੈ ਸੋ ਤੇਰਾ ।
ਤੇਰਾ ਤੁਝਕੋ ਸੌਂਪਤਾ, ਕਯਾ ਲਾਗੈ ਮੇਰਾ ॥੧੫॥
ਕਸਤੂਰੀ ਕੁੰਡਲਿ ਬਸੈ, ਮ੍ਰਿਗ ਢੂੰਡੇ ਬਨ ਮਾਹਿਂ ।
ਐਸੇ ਘਟਿ ਘਟਿ ਰਾਮ ਹੈ, ਦੁਨਿਯਾ ਦੇਖੇ ਨਾਹਿਂ ॥੧੬॥
ਹੇਰਤ ਹੇਰਤ ਹੇ ਸਖੀ, ਰਹਾ ਕਬੀਰ ਹਿਰਾਇ ।
ਬੂੰਦ ਸਮਾਨੀ ਸਮੁੰਦ ਮੇਂ, ਸੋ ਕਤ ਹੇਰੀ ਜਾਇ ॥੧੭॥
ਤਨ ਭੀਤਰ ਮਨ ਮਾਨਿਆ ਬਾਹਰਿ ਕਤਹੁ ਨ ਭਾਇ ।
ਜਵਾਲਾ ਤੇ ਫਿਰਿ ਜਲ ਭਯਾ, ਬੁਝੀ ਬਲੰਤੀ ਲਾਇ ॥੧੮॥
ਕਬੀਰ ਸਬਦ ਸਰੀਰ ਮੈਂ, ਬਿਨ ਗੁਨ ਬਾਜੇ ਤਾਤਿ ।
ਬਾਹਰਿ ਭੀਤਰਿ ਰਾਮ ਰਹਾ, ਤਾਤੇ ਛੁਟਿ ਭਰਾਂਤਿ ॥੧੯॥
ਗੰਗ ਜਮੁਨ ਕੇ ਅੰਤਰੈ, ਸਹਜ ਸੁਨਿ ਲੌਂ ਘਾਟ ।
ਤਹਾਂ ਕਬੀਰਾ ਮਠ ਰਹਾ ਮੁਨਿਜਨ ਜੋਵੈ ਬਾਦ ॥੨੦॥
ਨੈਨਾ ਅੰਤਰਿ ਆਵ ਤੂੰ, ਜਯੋਂ ਹੋਂ ਨੈਨ ਝੰਪੇਊਂ ।
ਨਾਂ ਹੋਂ ਦੇਖੋਂ ਔਰ ਕੋ, ਨਾ ਕੁਝ ਦੇਖਨ ਦੇਊਂ ॥੨੧॥
ਦੋਜਗ ਤੋ ਹਮ ਅੰਗਿਆ, ਯਹੁ ਡਰ ਨਾਹਿਂ ਮੁਝ ।
ਭਿਸਿਤ ਨ ਮੇਰੇ ਚਾਹੀਏ, ਬਾਝ ਪਿਆਰੇ ਤੁਝ ॥੨੨॥
ਹਰਿ ਰਸ ਪੀਆ ਜਾਨਿਏ, ਜ ਉਤਰੈ ਨਾਹਿਂ ਖੁਮਾਰਿ ।
ਮੈਂਮੱਤਾ ਘੂਮਤ ਫਿਰੈਂ, ਨਾਹੀਂ ਤਨ ਕੀ ਸਾਰਿ ॥੨੩॥

ਪ੍ਰੇਮ ਨ ਬਾਰੀ ਉਪਜੈ, ਪ੍ਰੇਮ ਨ ਹਾਟਿ ਬਿਕਾਇ ।
ਰਾਜਾ ਪਰਜਾ ਜਿਹਿੰ ਰੁਚੈ, ਸੀਸ ਦੇਇ ਲੈਂ ਜਾਇ ॥੨੪॥
ਕਬੀਰ ਨੌਬਤਿ ਆਪਨੀ, ਦਿਨ ਦਸ ਲਹੁ ਬਜਾਇ ।
ਯਹੁ ਪੁਰ ਪਟਨ ਯਾਗਲੀ, ਬਹੁਰਿ ਨ ਦੇਖਹੁ ਆਇ ॥੨੫॥
ਕਬੀਰ ਧੂਰਿ ਸਕੇਲਿ ਕੇ, ਪੁੜੀਆ ਬੰਧੀ ਇਹ ।
ਦਿਵਸ ਚਾਰਿ ਕਾ ਪੇਖਨਾ, ਅੰਤ ਖੇਹ ਕੀ ਖੇਹ ਕੀ ਖੇਹ ॥੨੬॥
ਮਾਨੁਖ ਜਨਮ ਦੁਲਭ ਹੈ, ਹੋਇ ਨ ਬਾਰੰਬਾਰ ।
ਪਾਕਾ ਫਲ ਜੋ ਗਿਰਿ ਪਰਾ, ਬਹੁਰਿ ਨ ਲਾਗੈ ਡਾਰ ॥੨੭॥
ਕਬੀਰ ਗਰਬ ਨ ਕੀਜੀਏ, ਕਾਲ ਗਹੇ ਕਰ ਕੇਸ ।
ਨ ਜਾਨੋ ਕਹ ਮਾਰਿਹੈ, ਕੈ ਘਰ ਕੈ ਪਰਦੇਸ ॥੨੮॥
ਕਬੀਰ ਮੰਦਿਰ ਲਾਖ ਕਾ, ਜੜਿਆ ਹੀਰੇ ਲਾਲਿ ।
ਦਿਵਸ ਚਾਰਿ ਕਾ ਪੇਖਨਾ, ਬਿਨਸਿ ਜਾਇਗਾ ਕਾਲ੍ਹਿ ॥੨੯॥
ਉਜਲ ਖੇੜੇ ਠੀਕਰੀ, ਘੜਿ ਘੜਿ ਗਏ ਘੁਮਾਰ ।
ਰਾਵਨ ਸਰਿਖਾ ਚਲਿ ਗਯਾ, ਲੰਕਾ ਕਾ ਸਿਕਦਾਰ ॥੩੦॥
ਆਜਿ ਕਿ ਕਾਲ੍ਹਿ ਕਿ ਪਚੇ ਦਿਨ, ਜੰਗਲਿ ਹੋਇਗਾ ਬਾਸ ।
ਉਪਰਿ ਉਪਰਿ ਫਿਰਹਿੰਗੇ, ਢੋਰ ਚਰੰਤੇ ਘਾਸ ॥੩੧॥
ਜਯੋਂ ਕੋਰੀ ਰੇਜਾ ਬੁਨੈ, ਨੇਰਾ ਆਵੈ ਛੋਰਿ ।
ਐਸਾ ਲੇਖਾ ਮੀਚ ਕਾ, ਦੌਰਿ ਸਕੈ ਤੌ ਦੌਰਿ ॥੩੨॥
ਕਬੀਰ ਹਟ ਕੇ ਜੀਵ ਸੌਂ, ਹਿਤ ਕਰਿ ਮੁਖਾਂ ਨ ਬੋਲਿ ।
ਜੇ ਰਾਚੇ ਬੇਹਦ ਸੌਂ, ਤਿਨਸੌ ਅੰਤਰ ਖੋਲਿ ॥੩੩॥
ਕਹਾ ਚੁਨਾਵੈ ਮੇੜੀਆਂ ਚੂਨਾ ਮਾਟੀ ਲਾਇ ।
ਮੀਚ ਸੁਨੈਂਗੀ ਪਾਪਨੀਂ, ਉਦਾਰੈਗੀ ਆਇ ॥੩੪॥
ਕਬੀਰ ਜੰਤ ਨਾ ਬਾਜਈ, ਟੂਟਿ ਗਏ ਸਬ ਤਾਰ ।
ਜੰਤ ਬਿਚਾਰਾ ਕਯਾ ਕਰੈ, ਚਲੈ ਬਜਾਵਨਹਾਰ ॥੩੫॥
ਚਾਕੀ ਚਲਤੀ ਦੇਖਿ ਕੈ, ਦੀਆ ਕਬੀਰਾ ਰੋਇ ।
ਦੋਉ ਪਟ ਭੀਤਰ ਆਇ ਕੈ, ਸਾਲਿਮ ਗਯਾ ਨਾ ਕੋਇ ॥੩੬॥

ਰੇ ਮਤਿਹੀਨੀ ਮਾਛਰੀ, ਝੀਂਵਰ ਮੇਲਾ ਜਾਲ ।
ਡਾਬਰਿਆਂ ਛੂਟੇ ਨਹੀਂ, ਸਕੈ ਤਾ ਸਮੁੰਦ ਸਮ੍ਹਾਲਿ ॥੩੭॥
ਕਹਾ ਚੁਕਾਵੈ ਮੇੜਿਯਾਂ ਲੰਬੀ ਭੀਤਿ ਉਸਾਰਿ ।
ਘਰ ਤੋ ਸਾਡੇ ਤੀਨ ਹੱਥ, ਘਨਾ ਤ ਪੌਣੇ ਚਾਰਿ ॥੩੮॥
ਬਾਰੀ ਬਾਰੀ ਆਪਨੀ, ਚਲੇ ਪਿਯਾਰੇ ਮੀਤ ।
ਤੇਰੀ ਬਾਰੀ ਜੀਅਰਾ, ਨੇਰੀ ਆਵੈ ਨੀਤ ॥੩੯॥
ਪਾਨੀ ਕੇਰਾ ਬੁਦਬੁਦਾ, ਅਸ ਮਾਨੁਸ ਕੀ ਜਾਤਿ ।
ਦੇਖਤ ਹੀ ਛਿਪਿ ਜਾਇੰਗੇ, ਜਿਉਂ ਤਾਰੇ ਪਰਭਾਤਿ ॥੪੦॥
ਰੋਵਨਹਾਰੇ ਭੀ ਮੂਹਿ, ਮੂਇ ਜਲਾਵਨਹਾਰ ।
ਹਾ ਹਾ ਕਰਤੇ ਤੇ ਮੁਏ, ਕਾਸੌਂ ਕਰੌਂ ਪੁਕਾਰ ॥੪੧॥
ਪੰਥੀ ਊਭਾ ਪੰਥ ਸਿਰਿ, ਬਗੁਚਾ ਬਾਂਧਾ ਪੂਠਿ ।
ਮਰਨਾ ਮੂੰਹ ਅਗੈ ਖੜਾ, ਜੀਵਨ ਕਾ ਸਬ ਝੂਠਿ ॥੪੨॥
ਜਿਨਿ ਹਮ ਜਾਇ ਤੇ ਮੁਏ, ਹਮ ਭੀ ਚਾਲਨਹਾਰ ।
ਹਮਰੈ ਪਾਛੇ ਪੂੰਗਰਾ, ਤਿਨ ਭੀ ਬਾਂਧਾ ਭਾਰ ॥੪੩॥
ਕਬੀਰ ਯਹੁ ਜਗ ਕਛੁ ਨਹੀਂ, ਖਿਨ ਖਾਰਾ ਖਿਨ ਮੀਠ ।
ਕਾਲਿ ਅਲਹਜਾ ਮੇੜਿਯਾਂ, ਆਜੁ ਸਮਾਨਾ ਦੀਠ ॥੪੪॥
ਬੇਟਾ ਜਾਇ ਕਯਾ ਹੁਯਾ, ਕਹਾ ਬਜਾਵੈ ਥਾਲ ।
ਆਵਨ ਜਾਵਨ ਹੈ ਰਹਾ, ਜਯੋਂ ਕੀੜੀ ਕਾ ਨਾਲ ॥੪੫॥
ਰਾਮ ਪਦਾਰਥੁ ਪਾਇ ਕਰ, ਕਬਿਰਾ ਗਾਂਠ ਨਾ ਖਲਿ ।
ਨਹਿੰ ਪੱਟਨ ਨਹਿੰ ਪਾਰਿਖੂ, ਨਹਿੰ ਗਾਹਕ ਨਹਿੰ ਮੋਲਿ ॥੪੬॥
ਹੀਰਾ ਤਹਾਂ ਨਾ ਖੋਲੀਏ, ਜਹਾਂ ਕੁਜੰੜਨ ਕੀ ਹਾਟਿ ।
ਸਹਜੈ ਗਾਂਠੀ ਬਾਂਧਿਕੈ, ਲਗੀਏ ਆਪਨੀ ਬਾਟਿ ॥੪੭॥
ਮਰਤਾ ਮਰਤਾ ਜਗ ਮੂਵਾ, ਮੂਵੇ ਨਾ ਜਾਨਾ ਕੋਇ ।
ਦਾਸ ਕਬੀਰਾ ਯੋਂ ਮੂਵਾ, ਜਯੋਂ ਬਹੁਰਿ ਨਾ ਮਰਨਾ ਹੋਇ ॥੪੮॥
ਕਬੀਰ ਮਨ ਨਿਰਮਲ ਭਯਾ, ਜੈਸਾ ਗੰਗਾ ਨੀਰ ।
ਤਬ ਪਾਛੈ ਲਾਗਾ ਹਰਿ ਫਿਰੈ ਕਹਿਤ ਕਬੀਰ ਕਬੀਰ ॥੪੯॥

ਜੀਵਨ ਤੇ ਮਰਿਬੋ ਭਲੋ, ਜੋ ਮਰਿ ਜਾਨੈ ਕੋਇ ।
ਮਰਨੇ ਪਹਿਲੈ ਜੋ ਮਰੇ, ਤੌ ਕਲਿ ਅਜਰਾਵਰ ਹੋਇ ॥੫੦॥
ਕਬੀਰ ਹਰਦੀ ਪੀਯਰੀ, ਚੂਨਾ ਉਜਲ ਭਾਇ ।
ਰਾਮ ਸਨੇਹੀ ਯੂੰ ਮਿਲੈ, ਦੋਨੇ ਬਰਨ ਗੰਵਾਇ ॥੫੧॥
ਹੱਦ ਚਲੇ ਸੋ ਮਾਨਵਾ, ਬੇਹੱਦ ਚਲੇ ਸੋ ਸਾਧ ।
ਹੱਦ ਬੇਹੱਦ ਦੋਊ ਤਜੈ ਤਾਕਰ ਮਤਾ ਅਗਾਧ ॥੫੨॥
ਹਿਦੂ ਮੂਆ ਰਾਮ ਕਹਿ, ਮੁਸਲਮਾਨ ਖੁਦਾਇ ।
ਕਹੈ ਕਬੀਰ ਸੋ ਜੀਵਤਾ, ਜੋ ਦੋਹੂੰ ਕੇ ਨਿਕਟ ਨਾ ਜਾਇ ॥੫੩॥
ਕਾਬਾ ਫਿਰਿ ਕਾਸੀ ਭਯਾ, ਰਾਮਹਿੰ ਭਯਾ ਰਹੀਮ ।
ਮੋਟ ਚੂਨ ਮੈਦਾ ਭਯਾ, ਬੈਠਿ ਕਬੀਰਾ ਜੀਮ ॥੫੪॥
ਸੇਖ ਸਬੂਰੀ ਬਾਹਿਰਾ, ਕਯਾ ਹਜ ਕਾਬੈ ਜਾਇ ।
ਜਾਕੇ ਦਿਲ ਸਾਬਿਤ ਨਹੀਂ, ਤਾਕੋਂ ਕਹਾਂ ਖੁਦਾਇ ॥੫੫॥
ਕਾਸ਼ੀ ਕਾਠੇ ਘਰ ਕਰੇ, ਪੀਵੇ ਨਿਰਮਲ ਨੀਰ ।
ਮੁਕਤਿ ਨਹੀਂ ਹਰਿ ਨਾਉਂ ਬਿਨੁ, ਯੋਂ ਕਹੈ ਦਾਸ ਕਬੀਰ ॥੫੬॥
ਸਾਈਂ ਸੇਤੀ ਸਾਚ ਚਲਿ, ਔਰਾਂ ਸੋ ਸੁਧ ਭਾਇ ।
ਭਾਵੈ ਲਾਂਬੇ ਕੇਸ ਕਰਿ, ਭਾਵੈ ਘੁਰੜਿ ਮੁੜਾਇ ॥੫੭॥
ਸਾਧੂ ਭਯਾ ਤੋ ਕਯਾ ਭਯਾ, ਮਾਲਾ ਮੇਲੀ ਚਾਰਿ ।
ਬਾਹਰਿ ਢੋਲਾ ਹੀਂਗਲਾ, ਭੀਤਰ ਭਰੀ ਭੰਗਾਰਿ ॥੫੮॥
ਕੇਸੋਂ ਕਹਾ ਬਿਗਾਰਿਆ ਜੋ ਮੂੰਡੈ ਸੋ ਬਾਰ ।
ਮਨ ਕੋ ਕਾਹੇ ਨਾ ਮੂੜਿਆ, ਜਾਮੈ ਬਿਖੈ ਬਿਕਾਰ ॥੫੯॥
ਸੋਈ ਆਖਰ ਸੋਈ ਬਨੈ, ਜਨ ਜੂ ਜੂ ਬਾਚਵੰਤ ।
ਕੋਈ ਏਕ ਮੇਲੈ ਲਵਨਿ, ਅਮੀਂ ਰਸਾਇਨ ਹੰਤ ॥੬੦॥
ਪਾਨੀਂ ਹੂ ਤੈਂ ਪਾਤਰਾ, ਧੂੰਆਂ ਹੂ ਤੈਂ ਝੀਨ ।
ਪਵਨਾ ਬੇਗਿ ਉਤਾਵਲਾ, ਸੋ ਦੋਸਤ ਕਬੀਰੈ ਕੀਨ ॥੬੧॥
ਕਬੀਰ ਭਲੀ ਮਧੂਕਰੀ ਭਾਂਤਿ ਭਾਂਤਿ ਕੋਂ ਨਾਜ ।
ਦਾਵਾ ਕਿਸ ਹੀ ਕਾ ਨਹੀਂ ਬਿਲ ਬਿੱਲਾਇਤ ਬੜ ਰਾਜ ॥੬੨॥

ਚਿੰਤਾ ਛਾਡਿ ਅਚਿੰਤ ਰਹੁ ਸਾਈਂ ਹੈ ਸਮਰੱਥ
ਪਸੁ ਪੰਖੇਰੂ ਜੀਵ ਜੰਤੁ, ਤਿਨਕੀ ਗਾਂਠੀ ਕਿਸਾ ਗਰੱਥ ॥੬੩॥
ਰਾਮ ਨਾਮ ਸੌਂ ਦਿਲ ਮਿਲੀ, ਜਮ ਹਮ ਪਰੀ ਬਿਰਾਇ।
ਮੋਹਿਂ ਭਰੋਸਾ ਇਸ਼ਟ ਕਾ, ਬੰਦਾ ਨਰਕਿ ਨਾ ਜਾਇ ॥੬੪॥
ਗਾਵਨ ਹੀ ਮੈਂ ਰੋਜ ਹੈ, ਰੋਵਨ ਹੀ ਮੈਂ ਰਾਗ।
ਇਕ ਬੈਰਾਗੀ ਗ੍ਰਿਹ ਕਰੈ, ਇਕ ਗ੍ਰਿਹੀ ਬੈਰਾਗ ॥੬੫॥
ਕਬੀਰ ਪੜ੍ਹਿਬਾ ਦੂਰ ਕਰਿ ਪੁਸਤਗ ਦੇਹੁ ਬਹਾਇ।
ਬਾਵਨ ਅੱਖਿਰ ਸੋਗਿ ਕੈ ਰਰੇ ਮਮੈਂ ਚਿਤ ਲਾਇ ॥੬੬॥
ਸਹਿਜੈ ਸਹਿਜੈ ਸਬ ਗਏ, ਸੁਤ ਬਿਤ ਕਾਮਿਨਿ ਕਾਮ।
ਏਕ ਮੇਕ ਹੋਇ ਮਿਲਿ ਰਹਾ, ਦਾਸ ਕਬੀਰਾ ਰਾਮ ॥੬੭॥

ਅਰਥ: ਰਾਮ ਨਾਮ ਦੇ ਬਰਾਬਰ ਜਿਹੜਾ ਸਤਗੁਰ ਨੇ ਮੈਨੂੰ ਦਿਤਾ ਹੈ, ਮੇਰੇ ਕੋਲ ਦੇਣ ਨੂੰ ਕੁਝ ਨਹੀਂ। ਕਿਸ ਗੱਲ ਨਾਲ ਉਸ ਨੂੰ ਖ਼ੁਸ਼ ਕੀਤਾ ਜਾਏ, ਇਹ ਮੰਧਰ ਮਨ ਵਿਚ ਟਿਕੀ ਰਹੀ–ਪੂਰੀ ਨਾ ਹੋਈ।੧।

ਸਤਿਗੁਰ ਦੀ ਮਹਿਮਾ ਅਨੰਤ ਹੈ, ਅਤੇ ਉਨ੍ਹਾਂ ਨੇ ਮੇਰੇ ਉਤੇ ਅਨੰਤ ਉਪਕਾਰ ਕੀਤੇ। ਉਨ੍ਹਾਂ ਨੇ ਮੇਰੇ ਅਨੰਤ ਨੇਤਰ ਖੋਲ੍ਹ ਦਿਤੇ, ਜਿਨ੍ਹਾਂ ਨਾਲ ਮੈਂ ਅਨੰਤ ਪ੍ਰਭੂ ਦੇ ਦਰਸ਼ਨ ਕਰ ਸਕਦਾ ਹਾਂ।੨।

ਰਾਤ ਦੀ ਵਿਛੜੀ ਚਕੋਰੀ ਸਵੇਰੇ ਚਕੋਰ ਨਾਲ ਆ ਮਿਲਦੀ ਹੈ, ਪਰ ਜਿਹੜੇ ਰਾਮ ਤੋਂ ਵਿਛੜੇ ਹਨ, ਉਹ ਨਾ ਰਾਤ ਨੂੰ ਮਿਲਦੇ ਹਨ ਨਾ ਦਿਨ ਨੂੰ ਅਰਥਾਤ ਉਨ੍ਹਾਂ ਦੇ ਦੁਖ ਦਾ ਅੰਤ ਕਦੇ ਨਹੀਂ ਹੁੰਦਾ।੩।

'ਬਿਰਹਾ' 'ਬਿਰਹਾ' (ਤ੍ਰਿਸਕਾਰ ਦੀ ਭਾਵਨਾ ਨਾਲ) ਨਾ ਆਖੋ, ਬਿਰਹਾ ਤਾਂ ਬਾਦਸ਼ਾਹ ਹੈ। ਜਿਸ ਦੇ ਹਿਰਦੇ ਵਿਚ ਬਿਰਹਾ ਪੈਦਾ ਨਹੀਂ ਹੁੰਦਾ ਉਹ ਸਦਾ ਮਸਾਨ ਵਾਂਗ ਰਹਿੰਦਾ ਹੈ।੪।

ਰਾਹ ਵੇਖਦਿਆਂ ਵੇਖਦਿਆਂ ਅੱਖਾਂ ਦੀ ਰੋਸ਼ਨੀ ਮਾਂਦੀ ਪੈ ਗਈ ਅਤੇ ਰਾਮ ਨਾਮ ਪੁਕਾਰਦਿਆਂ ਜੀਭ ਉਤੇ ਛਾਲੇ ਪੈ ਗਏ।੫।

ਅੱਖਾਂ ਵਿਚੋਂ ਅੱਥਰੂਆਂ ਦੀ ਝੜੀ ਲਗ ਗਈ ਹੈ ਅਤੇ ਰਾਤ ਦਿਨ ਹਲਟ ਜਿਹਾ ਚਲ ਰਿਹਾ ਹੈ। ਪਪੀਹੇ ਵਾਂਗ ਮੈਂ ਪੀ ਪੀ ਰਟ ਰਹੀ ਹਾਂ–ਹੇ

ਮੇਰੇ ਰਾਮ ਤੂੰ ਕਦੋਂ ਮਿਲੇਗਾ ।੬।

ਜਿਹੋ ਜਿਹੇ ਅੱਥਰੂ ਸਜਨਾਂ ਦੇ, ਉਹੋ ਜਿਹੇ ਦੁਰਜਨਾਂ ਦੇ। ਅੱਖਾਂ ਵਿਚੋਂ ਜਦ ਲਹੂ ਵਹਿਣ ਲੱਗੇ ਅਰਥਾਤ "ਲਹੂ ਦੇ ਹੰਝੂ ਚਲਣ" ਤਾਂ ਸਮਝੋ ਕਿ ਹਿਰਦੇ ਵਿਚ ਸੱਚਾ ਪਰੇਮ ਹੈ ।੭।

ਕਬੀਰ ਕਹਿਦਾ ਹੈ, ਸੌਂ ਸੌਂ ਕੇ ਕੀ ਕਰੇਂਗਾ ? ਕਿਉਂ ਨਹੀਂ ਉਠ ਕੇ ਆਪਣਾ ਦੁਖ ਰੋਂਦਾ ? ਜਿਸ ਦਾ ਨਿਵਾਸ ਕਬਰ ਵਿਚ ਹੋਣਾ ਹੈ, ਉਹ ਕਿਉਂ ਸੁਖ ਨਾਲ ਸੌਂਵੇਂ ? ।੮।

ਤੂੰ ਤੂੰ ਕਰਦਿਆਂ ਤੂੰ ਹੀ ਹੋ ਗਿਆ––ਮੇਰੇ ਵਿਚ ਮੇਰਾ (ਹਉਮੈ) ਕੁਝ ਵੀ ਨਹੀਂ ਰਹਿ ਗਿਆ। ਮੈਂ ਆਪਣੇ ਆਪ ਨੂੰ ਤੇਰੇ ਨਾਂ ਤੋਂ ਨਿਛਾਵਰ ਕਰ ਦਿਤਾ ਹੈ, ਹੁਣ ਤਾਂ ਜਿਥੇ ਵੀ ਵੇਖਦੀ ਹਾਂ ਤੂੰ ਹੀ ਤੂੰ ਹੈਂ ।੯।

ਗਿਆਨੀ ਭਗਤ ਲਈ ਰੋਜ਼ ਮੁਸੀਬਤ ਹੈ, ਅਗਿਆਨੀ ਦਾ ਰਾਜ ਹੈ, ਕਿਉਂਕਿ ਅੱਗਾ ਪਿਛਾ ਤਾਂ ਸਮਝਦਾ ਨਹੀਂ–ਬੱਸ ਉਸ ਨੂੰ ਤੇ ਢਿਡ ਭਰਨ ਦਾ ਆਹਰ ਹੈ ।੧੦।

ਵੈਸ਼ਣਵ ਭਗਤੀ ਹਜ਼ਾਰੀ ਕਪੜਾ ਹੈ, ਉਸ ਵਿਚ ਮੈਲ ਨਹੀਂ ਸਮਾਂਦੀ (ਕਿਉਂਕਿ ਕੀਮਤੀ ਕਪੜੇ ਨੂੰ ਬਹੁਤ ਸਾਂਭ ਸਾਂਭ ਰਖਿਆ ਜਾਂਦਾ ਹੈ, ਗੰਦੀ ਥਾਂ ਨਹੀਂ ਵਛਾਇਆ ਜਾਂਦਾ) ਇਸ ਦੇ ਉਲਟ ਸਾਕਤ ਕਾਲੀ ਕੰਬਲੀ ਵਾਂਗ ਹਨ – ਜਿਥੇ ਚਾਹੋ ਵਛਾ ਲਵੇ ।੧੧।

ਅਜਿਹਾ ਕੋਈ ਨਹੀਂ ਮਿਲਦਾ ਜਿਸ ਦਾ ਆਸਰਾ ਲਿਆ ਜਾਏ, ਕਿਉਂਕਿ ਮੈਂ ਸਾਰੇ ਸੰਸਾਰ ਨੂੰ (ਸੰਸਾਰ ਦੇ ਹਰ ਆਦਮੀ ਨੂੰ) ਆਪਣੀ ਆਪਣੀ ਅਗ ਵਿਚ ਸੜਦਿਆਂ ਵੇਖਿਆ ਹੈ ਅਰਥਾਤ ਆਪਣੀ ਆਪਣੀ ਬਿਪਤਾ ਭੋਗਦਿਆਂ ਵੇਖਿਆ ਹੈ ।੧੨।

ਨਿਸ਼ਾਨਚੀ ਅਤੇ ਸੂਰਮੇ ਤਾਂ ਬਹੁਤ ਮਿਲਦੇ ਹਨ, ਘਾਇਲ ਕੋਈ ਨਹੀਂ ਮਿਲਦਾ। ਘਾਇਲ ਨੂੰ ਜੇਕਰ ਘਾਇਲ ਮਿਲ ਜਾਇ ਤਾਂ ਰਾਮ-ਭਗਤੀ ਮਜ਼ਬੂਤ ਹੋ ਜਾਇ। ਭਾਵ ਇਹ ਹੈ ਕਿ ਸ਼ੇਖੀ ਮਾਰਨ ਵਾਲੇ ਉਪਦੇਸ਼ਕ ਤਾਂ ਬਹੁਤ ਮਿਲਦੇ ਹਨ, ਪਰ ਸਚਮੁਚ ਦਾ ਬਿਰਹੀ (ਵਿਯੋਗੀ) ਸਾਧਕ ਬਹੁਤ ਮੁਸ਼ਕਲ ਨਾਲ ਮਿਲਦਾ ਹੈ ।੧੩।

ਮਸ਼ਾਲ ਹੱਥ ਵਿਚ ਲੈ ਕੇ ਮੈਂ ਆਪਣਾ ਘਰ ਸਾੜ ਦਿਤਾ, ਹੁਣ ਉਸ ਦਾ ਘਰ ਸਾੜਾਂਗਾ ਜਿਹੜਾ ਮੇਰੇ ਨਾਲ ਚੱਲੇਗਾ । ਅਰਥਾਤ ਆਦਰਸ਼ ਭਗਤ ਨੂੰ ਦੌਲਤ ਜੋੜਨ ਦੀ ਲਾਲਸਾ ਅਸਲੋਂ ਛਡ ਦੇਣੀ ਚਾਹੀਦੀ ਹੈ ।੧੪।

ਮੇਰੇ ਵਿਚ ਆਪਣਾ ਕੁਝ ਨਹੀਂ ਹੈ, ਜੋ ਕੁਝ ਹੈ ਸੋ ਤੇਰਾ ਹੈ, ਤੇਰਾ ਤੈਨੂੰ ਸੌਂਪਣ ਨਾਲ ਮੇਰਾ ਕੀ ਜਾਵੇਗਾ ? ।੧੫।

ਕਸਤੂਰੀ ਹਿਰਨ ਦੀ ਨਾਭ ਵਿਚ ਹੁੰਦੀ ਹੈ ਪਰ ਹਿਰਨ ਉਸ ਨੂੰ ਜੰਗਲ ਜੰਗਲ ਲਭਦਾ ਫਿਰਦਾ ਹੈ। ਏਸੇ ਤਰ੍ਹਾਂ ਘਟ ਘਟ ਵਿਚ ਰਾਮ ਹੈ, ਪਰ ਦੁਨੀਆਂ ਹਿਰਨ ਵਾਂਗ ਅਗਿਆਨਤਾ ਦੇ ਕਾਰਨ ਵੇਖ ਨਹੀਂ ਸਕਦੀ ।੧੬।

ਹੇ ਸਖੀ, ਲਭਦਿਆਂ ਲਭਦਿਆਂ ਕਬੀਰ ਆਪ ਗੁਆਚ ਗਿਆ । ਬੂੰਦ (ਜੀਵਆਤਮਾ) ਸਮੁੰਦਰ (ਪਰਮਾਤਮਾ) ਵਿਚ ਸਮਾ ਗਈ ਹੈ--ਉਸ ਨੂੰ ਕਿਵੇਂ ਲਭਿਆ ਜਾ ਸਕਦਾ ਹੈ ? ।੧੭।

ਸਰੀਰ ਦੇ ਅੰਦਰ ਹੀ ਮਨ ਟਿਕ ਗਿਆ ਹੈ, ਹੁਣ ਬਾਹਰ ਨਹੀਂ ਭਟਕਦਾ । ਬਲਦੀ ਅੱਗ ਬੁਝ ਗਈ ਹੈ ਅਤੇ ਜਵਾਲਾ ਠੰਢੇ ਪਾਣੀ ਵਿਚ ਵਟ ਗਈ ਹੈ ।੧੮।

ਕਬੀਰ ਕਹਿੰਦਾ ਹੈ ਕਿ ਸਰੀਰ ਵਿਚ ਬਿਨਾਂ ਤੰਤੀ ਦੇ ਹੀ ਆਵਾਜ਼ (ਅਨਾਹਦ ਨਾਦ) ਆ ਰਹੀ ਹੈ। ਬਾਹਰ-ਅੰਦਰ ਉਹੀ ਸ਼ਬਦ ਪਸਰਿਆ ਹੈ । ਇਸ ਨਾਲ ਸਾਰੀ ਦੁਬਿਧਾ ਦੂਰ ਹੋ ਗਈ ਹੈ ।੧੯।

ਗੰਗਾ ਜਮੁਨਾ (ਇੜਾ–ਪਿੰਗਲਾ) ਵਿਚਕਾਰ (ਸੁਸ਼ਮਣ ਉਤੇ) ਸਹਿਜ ਸੁੰਨ ਦਾ ਸਥਾਨ ਹੈ । ਉਥੇ ਕਬੀਰ ਨੇ ਮੱਠ ਬਣਾਇਆ ਹੈ, ਜਿਸ ਵਿਚ ਦਾਖ਼ਲ ਹੋਣ ਲਈ ਮੁਨੀ ਜਨ ਅੱਖਾਂ ਲਾਈ ਰਾਹ ਵੇਖਦੇ ਰਹਿੰਦੇ ਹਨ (ਅਰਥਾਤ ਇਹ ਥਾਂ ਮੁਨੀਆਂ ਲਈ ਵੀ ਦੁਰਲਭ ਹੈ ।੨੦।

ਜਦ ਮੈਂ ਆਪਣੀਆਂ ਅੱਖਾਂ ਬੰਦ ਕਰਾਂ, ਤਾਂ ਤੂੰ ਉਨ੍ਹਾਂ ਦੇ ਅੰਦਰ ਆ ਜਾ, ਨਾ ਮੈਂ ਹੋਰ ਕਿਸੇ ਨੂੰ ਵੇਖਾਂ ਤੇ ਨਾ ਤੈਨੂੰ ਵੇਖਣ ਦੇਵਾਂ ।੨੧।

ਨਰਕ ਤਾਂ ਅਸਾਂ ਪਰਵਾਨ ਕਰ ਲਿਆ, ਉਸ ਦਾ ਡਰ ਮੈਨੂੰ ਬਿਲਕੁਲ ਨਹੀਂ ਹੈ, ਕਿਉਂਕਿ ਹੇ ਪਿਆਰੇ, ਤੇਰੇ ਬਿਨਾਂ ਮੈਨੂੰ ਸਵਰਗ ਵੀ ਨਹੀਂ ਚਾਹੀਦਾ ।੨੨।

ਹਰੀ–ਰਸ (ਭਗਤੀ ਦੀ ਮਦਿਰਾ) ਪੀਤਾ ਹੋਇਆ ਤਾਂ ਸਮਝਣਾ ਚਾਹੀਦਾ ਹੈ ਜੇ ਉਸ ਦੀ ਖੁਮਾਰੀ ਕਦੇ ਨਾ ਉਤਰੇ। ਪੀਣ ਵਾਲਾ ਭਗਤ ਹੋ ਕੇ ਘੁਮਦਾ ਫਿਰੇ ਅਤੇ ਉਸ ਨੂੰ ਸਰੀਰ ਦੀ ਵੀ ਸੁਧ ਬੁਧ ਨਾ ਰਹੇ। (ਐਸਾ ਉਹ ਉਸ ਨਸ਼ੇ ਵਿਚ ਗੜੂੰਦ ਰਹੇ)।੨੩।

ਪ੍ਰੇਮ ਨਾ ਬਾਗ਼ ਵਿਚ ਪੈਦਾ ਹੁੰਦਾ ਹੈ ਅਤੇ ਨਾ ਹੱਟੀ ਵਿਕਦਾ ਹੈ, ਰਾਜਾ ਜਾਂ ਪਰਜਾ ਜਿਸ ਨੂੰ ਚੰਗਾ ਲੱਗੇ, ਆਪਣਾ ਸਿਰ ਦੇਵੇ ਅਤੇ ਪ੍ਰੇਮ ਲੈ ਜਾਵੇ।੨੪।

ਕਬੀਰ ਕਹਿੰਦਾ ਹੈ, ਦਸ ਦਿਨ ਆਪਣੀ ਨੌਬਤ ਵਜਾ ਲਈ, ਇਹ ਸ਼ਹਿਰ ਅਤੇ ਇਹ ਗਲੀ ਫਿਰ ਆ ਕੇ ਨਹੀਂ ਵੇਖੋਗੇ।੨੫।

ਕਬੀਰ ਕਹਿੰਦਾ ਹੈ, ਕਿ ਮਿੱਟੀ ਇਕੱਠੀ ਕਰ ਕੇ ਇਹ ਸਰੀਰ ਰੂਪੀ ਪੁੜੀ ਬੰਨ੍ਹੀ ਗਈ ਹੈ। ਇਹ ਚਾਰ ਦਿਨ ਦੀ ਖੇਡ ਹੈ – ਅੰਤ ਮਿੱਟੀ ਦੀ ਮਿੱਟੀ ਅਰਥਾਤ ਜਿਸ ਤਰ੍ਹਾਂ ਦੀ ਮਿੱਟੀ ਸੀ ਉਸੇ ਤਰ੍ਹਾਂ ਦੀ ਮਿੱਟੀ ਹੀ ਹੋ ਜਾਏਗੀ।੨੬।

ਮਨੁੱਖ ਜਨਮ ਦੁਰਲਭ ਹੈ, ਬਾਰ ਬਾਰ ਨਹੀਂ ਹੁੰਦਾ––ਪੱਕਿਆ ਫਲ ਜਿਹੜਾ ਡਿਗ ਪੈਂਦਾ ਹੈ ਉਹ ਫਿਰ ਡਾਲੀ ਨਾਲ ਨਹੀਂ ਲਗਦਾ।੨੭।

ਕਬੀਰ ਕਹਿੰਦਾ ਹੈ ਕਿ ਹੰਕਾਰ ਨਹੀਂ ਕਰਨਾ ਚਾਹੀਦਾ ਕਿਉਂਕਿ ਕਾਲ (ਮੌਤ) ਨੇ ਤੇਰੇ ਵਾਲ ਫੜੇ ਹੋਏ ਹਨ–ਉਹ ਤੈਨੂੰ ਘਰ ਜਾਂ ਪਰਦੇਸ ਪਤਾ ਨਹੀਂ ਕਿੱਥੇ ਮਾਰ ਦੇਵੇ।੨੮।

ਕਬੀਰ ਕਹਿੰਦਾ ਹੈ: ਲਾਖ ਦਾ ਮਹੱਲ ਜਿਹੜਾ ਹੀਰਿਆਂ ਤੇ ਲਾਲਾਂ ਨਾਲ ਜੜਿਆ ਹੋਇਆ ਹੈ, ਚਾਰ ਦਿਨਾਂ ਦੀ ਖੇਡ ਹੈ – ਉਹ ਕਲ ਨੂੰ ਹੀ ਭਾਵ ਥੋੜੇ ਸਮੇਂ ਵਿਚ ਹੀ ਨਸ਼ਟ ਹੋ ਜਾਇਗਾ (ਕਿਉਂਕਿ ਲਾਖ ਥੋੜੇ ਜਿਹੇ ਸੇਕ ਨਾਲ ਹੀ ਪਿਘਲ ਜਾਂਦੀ ਹੈ) ਇਸੇ ਤਰ੍ਹਾਂ ਮਨੁੱਖੀ ਸਰੀਰ ਜਿਸ ਨੂੰ ਕਈ ਢੰਗਾਂ ਨਾਲ ਸ਼ਿੰਗਾਰਿਆ ਸਵਾਰਿਆ ਜਾਂਦਾ ਹੈ, ਥੋੜੇ ਚਿਰ ਵਿਚ ਹੀ ਭਸਮ ਹੋ ਜਾਵੇਗਾ।੨੯।

ਉਜੜੇ ਪਿੰਡ ਵਿਚ ਠੀਕਰੀਆਂ ਹੀ ਬਾਕੀ ਰਹਿ ਗਈਆਂ ਅਤੇ ਜਿਨ੍ਹਾਂ ਬਰਤਨਾਂ ਦੀਆਂ ਇਹ ਠੀਕਰੀਆਂ ਹਨ, ਉਨ੍ਹਾਂ ਨੂੰ ਘੜਨ ਵਾਲੇ ਘੁਮਿਆਰ ਉਨ੍ਹਾਂ ਨੂੰ ਘੜ ਕੇ ਪਤਾ ਨਹੀਂ ਕਦੋਂ ਦੇ ਚਲੇ ਗਏ। ਉਹੋ ਹੀ ਨਹੀਂ

ਰਾਵਣ ਵਰਗਾ ਆਦਮੀ ਵੀ ਚਲਾ ਗਿਆ ਜਿਹੜਾ **ਲੰਕਾ ਦਾ ਮਾਲਕ** ਸੀ ।੩੦।

ਅਜ ਜਾਂ ਕਲ੍ਹ ਜਾਂ ਪੰਜਵੇਂ ਦਿਨ ਜੰਗਲ ਵਿਚ ਨਿਵਾਸ ਹੋਏਗਾ(**ਜੰਗਲ ਭਾਵ** ਉਜਾੜ ਥਾਂ ਮੁਰਦੇ ਨੂੰ ਦੱਬਿਆ ਜਾਂ ਸਾੜਿਆ ਜਾਂਦਾ ਹੈ) **ਅਤੇ ਉਤੇ ਘਾਹ** ਚਰਨ ਵਾਲੇ ਪਸ਼ੂ ਘੁੰਮਦੇ ਫਿਰਨਗੇ ।੩੧।

ਜਿਵੇਂ, ਜਿਵੇਂ ਜੁਲਾਹਾ ਕਪੜੇ ਦਾ ਥਾਨ ਬੁਣਦਾ ਜਾਂਦਾ **ਹੈ ਉਸ ਦਾ** ਅਗਲਾ ਸਿਰਾ ਨੇੜੇ ਆਉਂਦਾ ਜਾਂਦਾ ਹੈ । ਇਹੋ ਹਿਸਾਬ **ਮੌਤ ਦਾ ਵੀ ਹੈ** — ਜੇਕਰ ਤੂੰ ਆਪਣੇ ਬਚਾਉ ਲਈ ਭਜ ਸਕਦਾ ਹੈਂ ਤਾਂ ਭਜ ਜਾ ।੩੨।

ਕਪੜਾ ਬੁਣਨ ਵੇਲੇ ਜਿੰਨੇ ਸੂਤ ਬਾਣੇ ਦੇ ਭਰੇ ਜਾਂਦੇ ਹਨ **ਉਨਾਂ ਹੀ** ਉਸ ਦਾ ਅਖ਼ੀਰਲਾ ਸਿਰਾ ਨੇੜੇ ਆਉਂਦਾ ਜਾਂਦਾ ਹੈ, ਉਸੇ ਤਰ੍ਹਾਂ **ਜਿੰਨੇ ਸਾਹ** ਲਏ ਜਾਂਦੇ ਹਨ, ਜੀਵਨ ਦੀਆਂ ਉਨੀਆਂ ਹੀ ਘੜੀਆਂ **ਘਟ ਜਾਂਦੀਆਂ** ਹਨ ਅਤੇ ਅਖੀਰੀ ਵਕਤ ਨੇੜੇ ਆਉਂਦਾ ਜਾਂਦਾਂ ਹੈ । ਇਸ ਲਈ **ਕਬੀਰ ਸਾਹਿਬ** ਦੀ ਚਿਤਾਵਨੀ ਇਹ ਹੈ ਕਿ ਪ੍ਰਾਣੀ ਨੂੰ ਕੁਝ ਅਜਿਹੇ ਕੰਮ ਕਰਨੇ ਚਾਹੀਦੇ ਹਨ ਜਿਸ ਨਾਲ ਮੌਤ ਦਾ ਡਰ ਦੂਰ ਹੋ ਜਾਏ ਅਤੇ ਅਮਰਤਾ **ਦੀ ਭਾਵਨਾ** ਪੈਦਾ ਹੋ ਜਾਏ ।

ਕਬੀਰ ਕਹਿੰਦਾ ਹੈ ਹੱਦ ਵਾਲੇ ਲੋਕਾਂ ਨਾਲ (ਜਾਂ ਤੰਗ ਵਿਚਾਰ ਵਾਲੇ ਲੋਕਾਂ ਤੋਂ) ਜ਼ਰਾ ਵੀ ਸਨੇਹ ਭਰੀ ਗੱਲ ਮੂੰਹ ਵਿਚੋਂ ਨਾ ਕਢੋ, **ਪਰ ਜਿਹੜੇ** ਅਸੀਮ (ਹੱਦ ਰਹਿਤ) ਵਿਚਾਰ ਦੇ ਹੋਣ ਉਨ੍ਹਾਂ ਸਾਹਮਣੇ ਆਪਣਾ **ਦਿਲ ਖੋਲ੍ਹ ਕੇ ਰਖ ਦਿਓ** ।੩੩।

ਚੂਨਾ-ਮਿੱਟੀ ਲਾ ਕੇ ਮਸੱਲ ਕੀ ਚੁਣਵਾ ਰਿਹਾ ਹੈਂ ? **ਕਿਤੇ ਮੌਤ ਦੀ** ਹਨੇਰੀ ਨੇ ਸੁਣ ਲਿਆ ਤਾਂ ਉਹ ਆ ਕੇ ਢਾਹ ਦੇਵੇਗੀ । (ਭਾਵ ਇਹ ਕਿ ਇਸ ਨਾਸਵਾਨ ਜਗਤ ਵਿਚ ਬੜੇ ਬੜੇ ਮਹੱਲ ਵਿਚ ਢਹਿ ਜਾਂਦੇ ਹਨ । ਮਹਲ ਬਣਾ ਦੇਣ ਵਿਚ ਹੀ ਕੋਈ ਪਰਮਾਰਥ ਨਹੀਂ ਹੈ । **ਆਦਮੀ ਨੂੰ ਅਮਰ** ਹੋਣ ਲਈ ਇਸ ਤੋਂ ਵੀ ਵਡੇ ਕੰਮ ਕਰਨੇ ਚਾਹੀਦੇ ਹਨ ।੩੪।

ਕਬੀਰ ਕਹਿਦਾ ਹੈ ਕਿ ਹੁਣ ਵਾਜਾ ਨਹੀਂ ਵਜਦਾ **ਕਿਉਂਕਿ ਉਸ ਦੀਆਂ** ਸਾਰੀਆਂ ਤਾਰਾਂ ਟੁਟ ਗਈਆਂ ਹਨ (ਅਰਥਾਤ ਸਰੀਰ ਬੇਜਾਨ **ਹੋਣ ਕਰਕੇ** --

ਸੁੰਨ ਹੋ ਜਾਂਦਾ ਹੈ) ਵਾਜਾ ਵਿਚਾਰਾ ਕੀ ਕਰੇ ਜਦ ਵਜਾਉਣ ਵਾਲੇ ਹੀ ਚਲੇ ਗਏ। (ਅਰਥਾਤ ਜਦ ਪ੍ਰਾਣ ਹੀ ਚਲਿਆ ਗਿਆ ਜਿਹੜਾ ਸਰੀਰ ਨੂੰ ਚਲਾਉਂਦਾ ਫਿਰਾਉਂਦਾ ਸੀ ਤਾਂ ਸਰੀਰ ਵਿਚਾਰਾ ਕੀ ਕਰੇ ?) ।੩੫।

ਚੱਕੀ ਚਲਦੀ ਵੇਖ ਕੇ ਕਬੀਰ ਇਹ ਸੋਚ ਕੇ ਰੋ ਪਿਆ ਕਿ ਦੋ ਪੁੜਾਂ ਵਿਚ ਆ ਕੇ ਕੋਈ ਸਬੂਤਾ ਨਹੀਂ ਨਿਕਲਿਆ। ਮਤਲਬ ਇਹ ਕਿ ਜਿਵੇਂ ਚੱਕੀ ਦੇ ਦੋ ਪੁੜਾਂ ਵਿਚ ਪੈ ਕੇ ਦਾਣੇ ਪੀਸੇ ਜਾਂਦੇ ਹਨ. ਇਸੇ ਤਰ੍ਹਾਂ ਧਰਤੀ ਅਤੇ ਆਸਮਾਨ ਵਿਚਕਾਰ ਆ ਕੇ, ਜਿਹੜੇ ਚੱਕੀ ਦੇ ਦੋ ਵੱਡੇ ਪੁੜਾਂ ਵਾਂਗ ਹਨ, ਸਭ ਪੀਸੇ ਜਾਂਦੇ ਹਨ ਜਾਂ ਨਸ਼ਟ ਹੋ ਜਾਂਦੇ ਹਨ ।੩੬।

ਐ ਬੇਅਕਲ ਮਛਲੀ (ਜੀਵ) ਮਲਾਹ (ਮੌਤ ਜਾਂ ਜਮ) ਨੇ ਜਾਲ ਸੁਟਿਆ ਹੈ (ਭਾਵ ਝਪਟਾ ਮਾਰਿਆ ਹੈ)। ਤੂੰ ਤਲਾਵਾਂ ਵਿਚ (ਮੂਰਤੀ ਪੂਜਾ ਆਦਿ ਛੋਟੇ ਛੋਟੇ ਸਾਧਨਾਂ ਵਿਚ) ਤਾਂ ਬਚ ਨਹੀਂ ਸਕਦੀ ਜੇ ਹੋ ਸਕੇ ਤਾਂ ਸਮੁੰਦਰ ਵਿਚ ਜਾ ਕੇ ਆਪਣੀ ਰੱਖਿਆ ਜਾਂ ਸੰਭਾਲ ਕਰ ਅਰਥਾਤ ਪਰਮਾਤਮਾ ਦੀ ਸ਼ਰਨ—ਵਿਚ ਜਾ ਕੇ ਆਪਣਾ ਬਚਾਓ ਕਰ ।੩੭।

ਲੰਮੀਆਂ ਲੰਮੀਆਂ ਕੰਧਾਂ ਉਸਾਰ ਕੇ ਮਹੱਲ ਕੀ ਉਸਾਰ ਰਿਹਾ ਹੈਂ ? ਤੇਰਾ ਘਰ ਤਾਂ ਸਾਢੇ ਤਿੰਨ ਹੱਥ ਦਾ ਹੋਣਾ ਚਾਹੀਦਾ ਹੈ (ਕਿਉਂਕਿ ਮਨੁਖ ਦਾ ਸਰੀਰ ਲਗ ਭਗ ਸਾਢੇ ਤਿੰਨ ਹਥ ਲੰਮਾ ਮੰਨਿਆ ਜਾਂਦਾ ਹੈ) — ਵਧ ਤੋਂ ਵਧ ਪੌਣੇ ਚਾਰ ਹਥ ਦਾ ।੩੮।

ਆਪਣੀ ਆਪਣੀ ਵਾਰੀ ਸਾਰੇ ਪਿਆਰੇ ਮਿੱਤਰ ਚਲੇ ਗਏ (ਸੁਰਗਵਾਸ ਹੋ ਗਏ)। ਐ ਪ੍ਰਾਣੀ, ਹੁਣ ਤੇਰੀ ਵਾਰੀ ਵੀ ਦਿਨੋ ਦਿਨ ਨੇੜੇ ਆਉਂਦੀ ਜਾਂਦੀ ਹੈ। ਤਾਤਪਰਜ ਇਹ ਕਿ ਸਾਰੇ ਜੀਵ ਮੌਤ ਦੇ ਪਰਛਾਵੇਂ ਹੇਠ ਹਨ— ਇਹ ਸੋਚ ਕੇ ਚੰਗੇ ਕੰਮਾਂ ਵਿਚ ਲਗ ਜਾਣਾ ਚਾਹੀਦਾ ਹੈ ।੩੯।

ਪਾਣੀ ਦਾ ਬੁਲਬੁਲਾ ਜਿਵੇਂ ਪਲ ਦੇ ਪਲ ਹੁੰਦਾ ਹੈ ਇਸੇ ਤਰ੍ਹਾਂ ਹੀ ਮਨੁੱਖ ਦੀ ਜਾਤਿ ਵੀ ਨਾਸ਼ਵਾਨ ਹੈ । ਵੇਖਦਿਆਂ ਵੇਖਦਿਆਂ ਉਹ ਅੱਖਾਂ ਤੋਂ ਉਹਲੇ ਹੋ ਜਾਇਗਾ — ਜਿਵੇਂ ਦਿਨੇ ਵੇਲੇ ਤਾਰੇ ਛੁਪ ਜਾਂਦੇ ਹਨ ।੪੦।

(ਕਿਸੇ ਦੀ ਮੌਤ ਪਿਛੋਂ) ਰੋਣ ਵਾਲੇ ਵੀ ਮਰ ਗਏ, ਜਿਨ੍ਹਾਂ ਨੇ ਦੂਜਿਆਂ ਦੀਆਂ ਲਾਸ਼ਾਂ ਜਲਾਈਆਂ ਸਨ ਉਹ ਵੀ ਮਰ ਗਏ, ਜਿਹੜੇ ਹਾਇ ਹਾਇ

ਕਰਕੇ ਹੋਰਨਾਂ ਨੂੰ ਦਲਾਸਾ ਦੇਂਦੇ ਸਨ ਉਹ ਵੀ ਮਰ ਗਏ । ਹੁਣ ਕਿਸ ਨੂੰ ਵਾਜਾਂ ਮਾਰ ਰਿਹਾ ਹੈਂ । (ਆਵਾਜ਼ਾਂ ਸੁਣਨ ਵਾਲਾ ਕਿਹੜਾ ਬਚਿਆ ਹੈ ?) ।੪੧।

ਰਾਹੀ ਰਾਹ ਉਤੇ ਖਲੋਤਾ ਹੈ — ਪਿਠ ਉਤੇ ਗੰਢ ਚੁਕ ਕੇ (ਅਰਥਾਤ ਆਪਣੇ ਕਰਮਾਂ ਦੀ ਗੰਢ ਚੁਕ ਕੇ ਮੁਸਾਫ਼ਰ ਵਾਂਗ ਪ੍ਰਾਣੀ ਮੌਤ ਦੇ ਰਾਹ ਉਤੇ ਖਲੋ ਜਾਂਦਾ ਹੈ) ਮੌਤ ਸਾਖਿਆਤ ਮੂੰਹ ਦੇ ਸਾਹਮਣੇ ਖੜੀ ਮਿਲਦੀ ਹੈ — ਜੀਵਨ ਦੀ ਸਾਰੀ ਕਹਾਣੀ ਝੂਠੀ ਹੈ ।੪੨।

ਜਿਨ੍ਹਾਂ ਸਾਨੂੰ ਜਨਮ ਦਿਤਾ, ਉਹ ਮਰ ਗਏ, ਅਸੀਂ ਵੀ ਹੁਣ ਚੱਲਣ ਨੂੰ ਤਿਆਰ ਹਾਂ । ਸਾਡੇ ਪਿਛੇ ਜਿਹੜੇ ਬਚੇ ਹਨ ਉਨ੍ਹਾਂ ਨੇ ਵੀ ਸਾਮਾਨ ਬੰਨ੍ਹ ਲਿਆ ਹੈ (ਭਾਵ ਤੁਰਨ ਦੀ ਤਿਆਰੀ ਕਰ ਲਈ ਹੈ) ।੪੩।

ਕਬੀਰ ਕਹਿੰਦਾ ਹੈ, ਇਹ ਸੰਸਾਰ ਕੁਝ ਨਹੀਂ ਹੈ (ਇਸ ਦਾ ਕੋਈ ਨਿਸਚੇ ਵਾਲਾ ਰੂਪ ਨਹੀਂ) — ਪਲ ਵਿਚ ਖਾਰਾ ਲਗਦਾ ਹੈ ਪਲ ਵਿਚ ਮਿੱਠਾ, ਕਲ੍ਹ ਮਹੱਲਾਂ ਵਿਚ ਜਿਹੜਾ ਰਾਣਾ ਬਣਿਆ ਹੋਇਆ ਸੀ ਅਜ ਉਹ ਸ਼ਮਸ਼ਾਨ ਵਿਚ ਨਜ਼ਰ ਆ ਗਿਆ ।੪੪।

ਪੁੱਤਰ ਪੈਦਾ ਕਰਨ ਨਾਲ ਕੀ ਹੋਇਆ । ਖ਼ੁਸ਼ੀ ਵਿਚ ਥਾਲ ਕੀ ਵਜਾ ਰਿਹਾ ਹੈਂ ? ਇਹ ਆਣਾ ਜਾਣਾ ਤਾਂ ਕੀੜੀਆਂ ਦੀ ਕਤਾਰ ਵਾਂਗ ਲੱਗਾ ਹੀ ਰਹਿੰਦਾ ਹੈ ।੪੫।

ਰਾਮ-ਰੂਪੀ ਬਹੁਮੁੱਲੀ ਮਣੀ ਪ੍ਰਾਪਤ ਕਰਕੇ ਕਬੀਰ, ਗੰਢ ਨਾ ਖੋਲ੍ਹ (ਉਸ ਨੂੰ ਗੰਢ ਵਿਚ ਬੰਨ੍ਹ ਕੇ ਹੀ ਰਖ), ਕਿਉਂਕਿ ਨਾ ਤੇ ਇਹ ਅਜਿਹਾ ਸ਼ਹਿਰ ਹੈ ਜਿਸ ਦੇ ਵਸਨੀਕ ਇਸ ਨੂੰ ਖ਼ਰੀਦ ਸਕਣ ਨਾ ਇਸ ਦੇ ਸੱਚੇ ਪਾਰਖੂ ਹਨ ਅਤੇ ਨਾ ਇਸ ਜੋਗਾ ਮੁੱਲ ਹੀ ਉਨ੍ਹਾਂ ਕੋਲ ਹੈ ।੪੬।

ਹੀਰਾ ਉਥੇ ਨਹੀਂ ਕਢਣਾ ਚਾਹੀਦਾ ਜਿਥੇ ਕੁੰਜੜੀਆਂ (ਸਬਜ਼ੀ ਵੇਚਣ ਵਾਲਿਆਂ) ਦੀਆਂ ਦੁਕਾਨਾਂ ਹੋਣ (ਭਾਵ ਹੀਰੇ ਦੇ ਅਸਲ ਖ਼ਰੀਦਾਰ ਨਾ ਹੋਣ) । ਉਸ ਨੂੰ ਸਿੱਧਾ ਗੰਢ ਵਿਚ ਬੰਨ੍ਹ ਕੇ ਚੁੱਪ ਚਾਪ ਆਪਣੇ ਰਾਹ ਲਗਣਾ ਚਾਹੀਦਾ ਹੈ । ਭਾਵ ਇਹ ਕਿ ਯੋਗ ਆਦਮੀ ਮਿਲਣ ਉਤੇ ਗਿਆਨ ਚਰਚਾ ਕਰਨੀ ਚਾਹੀਦਾ ਹੈ । ਕੁੰਜੜੇ ਫਲ, ਸਬਜ਼ੀ ਆਦਿ ਦਾ ਵਪਾਰ ਕਰਦੇ ਹਨ ।

ਸਬਜ਼ੀਆਂ ਤੇ ਫਲਾਂ ਲਈ ਲੋੜੀਦੀ ਪੂੰਜੀ ਅਤੇ ਹੀਰਿਆਂ ਦੇ ਵਪਾਰ ਲਈ ਲੋੜੀਂਦੀ ਪੂੰਜੀ ਵਿਚ ਬਹੁਤ ਭਾਰੀ ਫ਼ਰਕ ਹੁੰਦਾ ਹੈ, ਨਾਲੇ ਕੁੰਜੜੇ ਹੀਰਿਆਂ ਦਾ ਮੁੱਲ ਕਿਥੋਂ ਤਕ ਲਾ ਸਕਦੇ ਹਨ ।੪੭।

ਮਰਦਿਆਂ ਮਰਦਿਆਂ ਸੰਸਾਰ ਮਰ ਗਿਆ, ਫਿਰ ਵੀ ਸਚਮੁਚ ਦਾ ਮਰਨਾ ਕਿਸੇ ਨਹੀਂ ਜਾਣਿਆ । ਕਬੀਰ ਦਾਸ ਅਜਿਹਾ ਮਰਿਆ ਜਿਸ ਨਾਲ ਉਸ ਨੂੰ ਘੜੀ ਮੁੜ ਨਾ ਮਰਨਾ ਪਏ । ਇਥੇ ਕਬੀਰ ਨੇ ਅਧਿਆਤਮਿਕ ਅਤੇ ਸੰਸਾਰਕ ਮਤ ਦਾ ਫ਼ਰਕ ਦਸਿਆ ਹੈ । ਪਹਿਲੇ ਢੰਗ ਨਾਲ ਮਰਨ ਦਾ ਭਾਵ ਹੈ ਜੀਂਦੇ ਜੀ ਮਰਨਾ । ਜਿਹੜਾ ਅਜਿਹਾ ਮੌਤ ਮਰਨਾ ਸਿਖ ਲਵੇ ਉਹ ਜਨਮ ਮਰਨ ਤੋਂ ਮੁਕਤ ਹੋ ਜਾਂਦਾ ਹੈ ।੪੮।

ਕਬੀਰ ਕਹਿੰਦਾ ਹੈ, ਜਦ ਮਨ ਨਿਰਮਲ ਹੋ ਗਿਆ, ਜਿਵੇਂ ਕਿ ਗੰਗਾ ਜਲ ਹੁੰਦਾ ਹੈ, ਤਦ ਭਗਵਾਨ "ਕਬੀਰ" ਕਬੀਰ" "ਕਹਿੰਦੇ ਮੇਰੇ ਪਿਛੇ ਫਿਰਨ ਲਗ ਪਏ ਅਰਥਾਤ ਦਿਲ ਸਾਫ਼ ਹੋਣ ਉਤੇ ਕੇਵਲ ਪਰਮਾਤਮਾ ਮਿਲਦਾ ਹੀ ਨਹੀਂ ਸਗੋਂ ਭਗਤ ਦੀ ਸਾਰੀ ਚਿੰਤਾ ਆਪਣੇ ਸਿਰ ਲੈ ਲੈਂਦਾ ਹੈ — ਉਸੇ ਦਸ਼ਾ ਦਾ ਵਰਨਣ ਇਥੇ ਕਬੀਰ ਨੇ ਫਕੜਾਂ ਦੇ ਲਹਿਜੇ ਵਿਚ ਕੀਤਾ ਹੈ ।੪੯।

ਜੀਊਣ ਨਾਲੋਂ ਮਰਨਾ ਚੰਗਾ ਹੈ, ਪਰ ਜੇਕਰ ਕੋਈ ਮਰਨਾ ਸਮਝ ਲਵੇ । (ਦੇਹ ਦੀ ਮੌਤ ਤੋਂ ਪਹਿਲਾਂ ਹੀ ਜਿਹੜਾ ਆਪਣੇ ਮਨ ਨੂੰ ਮਾਰ ਲਵੇ ਭਾਵ ਜੀਵਿਤ–ਮਰਨ ਹੋ ਰਹੇ ਤਾਂ ਉਹ ਕਲਜੁਗ ਵਿਚ ਅਜਰ (ਬੁਢਾਪੇ ਤੋਂ ਰਹਿਤ) ਅਮਰ ਹੋ ਜਾਂਦਾ ਹੈ ।੫੦।

ਕਬੀਰ ਕਹਿਦਾ ਹੈ ਕਿ ਹਲਦੀ ਪੀਲੀ ਹੁੰਦੀ ਹੈ ਅਤੇ ਚੂਨਾ ਚਿੱਟਾ, ਪਰ ਰਾਮ ਦੇ ਸਨੇਹੀ ਪ੍ਰੇਮ ਦੇ ਲਾਲ ਰੰਗ ਵਿਚ ਇਜ ਮਿਲ ਗਏ ਕਿ ਦੋਵੇਂ ਰੰਗ ਅਲੋਪ ਹੋ ਗਏ ।

ਹਲਦੀ ਅਤੇ ਚੂਨਾ ਦੋ ਵਿਰੋਧੀ ਮੱਤਾਂ ਦੇ ਸੂਚਕ ਹਨ, ਪਰ ਦੋਹਾਂ ਨੂੰ ਮਿਲਾ ਦੇਣ ਉਤੇ ਲਾਲ ਰੰਗ ਬਣ ਜਾਂਦਾ ਹੈ ਜਿਸ ਵਿਚ ਦੋਵੇਂ ਰੰਗ ਮਿਲੇ ਹੋਇਆਂ ਵੀ ਇਕ ਰੰਗ ਵਿਖਾਈ ਦੇਂਦੇ ਹਨ । ਸਾਹਿੱਤ ਵਿਚ ਲਾਲ ਰੰਗ ਪ੍ਰੇਮ ਦੀ ਨਿਸ਼ਾਨੀ ਮੰਨਿਆ ਜਾਂਦਾ ਅਤੇ ਇਸ ਸਾਖੀ ਦਾ 'ਸਨੇਹੀ' ਸ਼ਬਦ ਵਿਸ਼ੇਸ਼ ਰੂਪ ਵਿਚ ਧਿਆਨ ਦੇਣ ਯੋਗ ਹੈ । ਭਾਵ ਇਹ ਕਿ ਰਾਮ ਭਗਤੀ ਨਾ

ਇਸ ਪਖ ਦਾ ਹੁੰਦਾ ਹੈ ਅਤੇ ਨਾ ਉਸ ਪਖ ਦਾ ਸਗੋਂ ਉਹ ਮੱਧ ਮਾਰਗੀ (ਵਿਚਕਾਰ ਚਲਣ ਵਾਲਾ) ਹੁੰਦਾ ਹੈ, ਜਿਸ ਵਿਚ ਦੋਵੇਂ ਪੱਖ ਆਪਣਾ ਫ਼ਰਕ ਮਿਟਾ ਦੇਂਦੇ ਹਨ। ਦੂਜਾ ਅਰਥ ਇਹ ਹੈ ਕਿ ਜਿਸ ਤਰ੍ਹਾਂ ਲਾਲ ਰੰਗ ਹੀ ਪੀਲੇ ਅਤੇ ਚਿੱਟੇ ਨੂੰ ਆਪਣੇ ਵਿਚ ਛੁਪਾਈ ਰਖਦਾ ਹੈ ਇਸੇ ਤਰ੍ਹਾਂ ਪ੍ਰੇਮ ਹੀ ਦੋ ਵਿਰੋਧੀ ਮੱਤਾਂ ਨੂੰ ਆਪੋ ਵਿਚ ਮਿਲਾ ਸਕਦਾ ਹੈ।੫੧।

ਜਿਹੜਾ ਹਦ ਵਿਚ ਚਲੇ ਉਹ ਸਾਧਾਰਨ ਮਨੁੱਖ ਹੈ, ਜਿਹੜਾ ਲੀਹਾਂ ਛਡ ਕੇ ਹੱਦਾਂ ਤੋਂ ਬਾਹਰ ਵਰਤਾਉ ਕਰੇ ਉਹ ਸਾਧੂ ਹੈ, ਪਰ ਜਿਹੜਾ ਹੱਦ ਅਤੇ ਬੇਹੱਦ ਦੋਹਾਂ ਨੂੰ ਛਡ ਦੇਵੇ ਉਸ ਦਾ ਮਤ ਹੀ ਅਸਲ ਵਿਚ ਅਗਾਧ ਹੈ।੫੨।

ਹਿੰਦੂ "ਰਾਮ ਰਾਮ" ਕਹਿ ਕੇ ਮਰ ਗਿਆ ਅਤੇ ਮੁਸਲਮਾਨ 'ਖ਼ੁਦਾ ਖ਼ੁਦਾ' ਕਰਕੇ। ਕਬੀਰ ਕਹਿੰਦਾ ਹੈ, ਜ਼ਿੰਦਾ ਦਿਲ ਉਹ ਹੈ ਜਿਹੜਾ ਦੋਨਾਂ ਦੇ ਨੇੜੇ ਨਾ ਲੱਗੇ। ਕਬੀਰ ਦਾ ਭਾਵ ਇਥੇ ਅਜਿਹੇ ਸਨਿਆਸੀਆਂ ਤੋਂ ਹੈ ਜਿਹੜੇ ਕੇਵਲ ਰਾਮ ਨੂੰ ਪਰਮਾਤਮਾ ਮੰਨ ਕੇ ਖ਼ੁਦਾ ਦੀ ਵਿਰੋਧਤਾ ਕਰਦੇ ਸਨ ਜਾਂ ਅਜਿਹੇ ਮੁਸਲਮਾਨਾਂ ਤੋਂ ਜਿਹੜੇ ਕੇਵਲ ਖ਼ੁਦਾ ਨੂੰ ਮੰਨ ਕੇ ਰਾਮ ਦਾ ਵਿਰੋਧ ਕਰਦੇ ਸਨ।੫੩।

ਕਾਅਬਾ ਹੀ ਬਦਲ ਕੇ ਕਾਸੀ ਹੋ ਗਿਆ, ਰਾਮ ਹੀ ਰਹੀਮ ਹੋ ਗਿਆ। ਮੋਟਾ ਆਟਾ ਪਿਸ ਕੇ ਮਹੀਨ ਹੋ ਗਿਆ ਹੈ ਜਿਸ ਨੂੰ ਕਬੀਰ ਬਹਿ ਕੇ ਖਾ ਰਿਹਾ ਹੈ।੫੪।

ਸ਼ੇਖ ਸੰਤੋਖ ਤੋਂ ਬਿਨਾਂ ਹੱਜ ਕਰਨ ਕਾਹਦੇ ਲਈ ਜਾਂਦਾ ਹੈਂ? ਜਿਸ ਦਾ ਮਨ ਠੀਕ ਨਹੀਂ ਉਸ ਨੂੰ ਰੱਬ ਕਿਥੋਂ ਮਿਲੇਗਾ।੫੫।

ਕਾਸ਼ੀ ਦੇ ਨੇੜੇ ਘਰ ਬਣਾਵੋ ਅਤੇ ਗੰਗਾ ਦਾ ਨਿਰਮਲ ਜਲ ਪੀਆ ਕਰੋ, ਪਰ ਹਰੀ ਦੇ ਸਿਮਰਨ ਬਿਨਾਂ ਮੁਕਤੀ ਨਹੀਂ ਮਿਲੇਗੀ — ਇਹ ਕਬੀਰ ਦਾਸ ਕਹਿੰਦਾ ਹੈ। ਭਾਵ ਇਹ ਕਿ ਕੇਵਲ ਕਾਸ਼ੀ ਵਿਚ ਰਹਿਣ ਨਾਲ ਮੁਕਤੀ ਨਹੀਂ ਮਿਲਦੀ, ਜਿਵੇਂ ਕਿ ਆਮ ਲੋਕਾਂ ਦਾ ਵਿਸ਼ਵਾਸ ਹੈ। ਮੁਕਤੀ ਮਿਲਦੀ ਹੈ ਪਰਮਾਤਮਾ ਦੇ ਨਾਂ ਉਤੇ ਸ਼ਰਧਾ ਰਖਣ ਨਾਲ।੫੬।

ਸਵਾਮੀ (ਪ੍ਰਮਾਤਮਾ) ਨਾਲ ਸੱਚਾ ਵਰਤ ਵਿਹਾਰ ਕਰੋ ਅਤੇ ਦੂਜਿਆਂ

ਨਾਲ ਸ਼ੁਧ ਭਾਵਨਾ ਨਾਲ ਵਰਤੋ — ਫਿਰ ਭਾਵੇਂ ਵਾਲ ਵਧਾ ਲਵੋ, ਭਾਵੇਂ ਸਫ਼ਾ ਚੱਟ ਕਰਵਾ ਲਵੋ, ਭਾਵ ਇਹ ਕਿ ਬਾਹਰਲਾ ਰੂਪ ਭਾਵੇਂ ਕਿਹੋ ਜਿਹਾ ਵੀ ਹੋਵੇ, ਉਸ ਨਾਲ ਕੋਈ ਫ਼ਰਕ ਨਹੀਂ ਪੈਂਦਾ, ਮਨ ਸ਼ੁਧ ਹੋਣਾ ਚਾਹੀਦਾ ਹੈ ।੫੭।

ਸਾਧੂ ਬਣ ਗਿਆ ਅਤੇ ਚਾਰ ਮਾਲਾਂ ਗਲ ਵਿਚ ਪਾ ਲਈਆਂ ਤਾਂ ਇਸ ਨਾਲ ਕੀ ਹੋ ਗਿਆ ? ਬਾਹਰ ਤਾਂ ਤਿਲਕ ਲਾ ਲਾ ਕੇ ਚਮਕਾ ਲਿਆ ਪਰ ਅੰਦਰ ਗੰਦ-ਮੰਦ ਭਰਿਆ ਪਿਆ ਹੈ ਭਾਵ ਬਾਹਰੋਂ ਤਾਂ ਵੇਸ ਅਤੇ ਬਾਣਾ ਚੰਗਾ ਬਣਾ ਲਿਆ, ਪਰ ਅੰਦਰ ਵਾਸ਼ਨਾਵਾਂ ਦਾ ਕੂੜਾ ਉਸੇ ਤਰ੍ਹਾਂ ਪਿਆ ਹੋਇਆ ਹੈ ।੫੮।

ਵਾਲਾਂ ਨੇ ਕੀ ਵਗਾੜਿਆ ਹੈ ਕਿ ਉਨ੍ਹਾਂ ਨੂੰ ਸੌ ਸੌ ਵਾਰ ਮੁੰਨਦਾ ਹੈਂ ? ਮਨ ਨੂੰ ਹੀ ਕਿਉਂ ਨਾ ਮੁੰਨਿਆ ਜਾਏ (ਸ਼ੁਧ ਕੀਤਾ ਜਾਇ) ਜਿਸ ਵਿਚ ਵਿਸ਼ੇ ਵਿਕਾਰ ਭਰੇ ਹੋਏ ਹਨ ।੫੯।

ਅੱਖਰ (ਸ਼ਬਦ), ਅਤੇ ਬਚਨ (ਵਾਕ) ਇਕੋ ਹਨ, ਪਰ ਹਰ ਆਦਮੀ ਇਨ੍ਹਾਂ ਨੂੰ ਵਖਰੇ ਵਖਰੇ ਢੰਗ ਨਾਲ ਬੋਲਦਾ ਹੈ। ਕੋਈ ਇਨ੍ਹਾਂ ਵਿਚ ਅਜਿਹੀ ਸੁੰਦਰਤਾ ਭਰ ਦੇਂਦਾ ਹੈ ਕਿ ਉਹ ਅਮ੍ਰਿਤ ਰਸਾਇਣ ਬਣ ਜਾਂਦੇ ਹਨ ।੬੦।

ਪਾਣੀ ਤੋਂ ਵੀ ਪਤਲਾ, ਧੂਏਂ ਤੋਂ ਵੀ ਬਰੀਕ ਵੇਗ ਵਿਚ ਪੌਣ ਤੋਂ ਵੀ ਵਧ ਤੇਜ਼ — ਅਜਿਹਾ ਬ੍ਰਹਮ ਨੂੰ ਕਬੀਰ ਨੇ ਦੋਸਤ ਬਣਾਇਆ ਹੈ ।੬੧।

ਕਬੀਰ ਕਹਿੰਦਾ ਹੈ, ਚੰਗੀ ਹੈ ਭਿਖ ਜਿਸ ਵਿਚ ਵੰਨ-ਸੁਵੰਨੇ ਭੋਜਨ ਖਾਣ ਨੂੰ ਮਿਲਦੇ ਹਨ । ਇਸ ਉਪਰ ਕਿਸੇ ਦਾ ਦਾਅਵਾ ਨਹੀਂ ਇਹ ਬਿਨਾਂ ਵਲੈਤ ਦੇ ਵੱਡਾ ਰਾਜ ਹੈ ।੬੨।

ਚਿੰਤਾ ਛਡ ਕੇ ਨਿਸਚਿੰਤ ਰਹੋ, ਸਵਾਮੀ ਸਮਰੱਥ ਹੈ। ਪਸ਼ੂ ਪੰਛੀ ਤਥਾ ਜੀਵ ਜੰਤੂ ਦੀ ਗੰਢ ਵਿਚ ਕਿਹੜੀ ਪੂੰਜੀ ਹੈ ? ਭਾਵ ਇਹ ਕਿ ਉਹ ਸਮਰਥ ਸਵਾਮੀ ਨਿਰਪੂੰਜੀ ਪਸ਼ੂ ਪੰਛੀਆਂ ਦੀ ਵੀ ਪਾਲਣਾ ਕਰਦਾ ਹੈ ਤੇਰੀ ਕਿਉਂ ਨਾ ਕਰੇਗਾ ? ।੬੩।

ਰਾਮ ਨਾਮ ਨਾਲ ਦਿਲ ਮਿਲ ਗਿਆ ਹੈ ਜਿਸ ਨਾਲ ਜਮ ਅਤੇ ਮੇਰੇ ਵਿਚ ਖਾਈ ਪੈ ਗਈ ਹੈ। ਮੈਨੂੰ ਆਪਣੇ ਇਸ਼ਟ ਦੇਵ (ਗੁਰੂ) ਉਤੇ ਭਰੋਸਾ

ਹੈ — ਬੰਦਾ ਨਰਕ ਵਿਚ ਨਹੀਂ ਜਾਏਗਾ ।੬੪।

ਗਾਉਣ ਵਿਚ ਹੀ ਰੋਣਾ ਛੁਪਿਆ ਹੋਇਆ ਹੈ ਅਤੇ ਰੋਣ ਵਿਚ ਹੀ ਗਾਉਣਾ — ਇਸੇ ਤਰ੍ਹਾਂ ਕੋਈ ਬੈਰਾਗੀ ਘਰ ਬਣਾ ਲੈਂਦਾ ਹੈ ਅਤੇ ਕੋਈ ਗ੍ਰਿਹਸਤੀ ਬੈਰਾਗ ਲੈ ਲੈਂਦਾ ਹੈ ।੬੫।

ਕਬੀਰ ਕਹਿੰਦਾ ਹੈ, ਪੜ੍ਹਨਾ ਛਡ ਦਿਓ ਅਤੇ ਪੋਥੀ ਸੁਟ ਪਾਓ। ਵਰਣਮਾਲਾ ਦੇ ਬਵੰਜਾ ਅੱਖਰਾਂ ਨੂੰ ਸੋਧ ਕੇ ਰਾਰੇ ਤੇ ਮੱਮੇ (ਰਾਮ) ਵਿਚ ਚਿਤ ਲਾਓ (ਬਾਕੀ ਸਾਰੀ ਪੜ੍ਹਾਈ ਬੇਅਰਥ ਹੈ) ।੬੬।

ਹੌਲੀ ਹੌਲੀ ਸਭ ਚਲੇ ਗਏ — ਪੁੱਤਰ ਗਿਆ, ਧਨ ਗਿਆ, ਕਾਮਿਨੀ (ਇਸਤਰੀ) ਗਈ ਅਤੇ ਕਾਮ ਗਿਆ, ਅਰਥਾਤ ਸਾਰੀਆਂ ਵਾਸ਼ਨਾਵਾਂ ਖ਼ਤਮ ਹੋ ਗਈਆਂ — ਹੁਣ ਤਾਂ ਕਬੀਰ ਦਾਸ ਰਾਮ ਵਿਚ ਮਿਲ ਕੇ ਇਕ-ਮਿਕ ਹੋ ਗਿਆ ਹੈ।

ਭਾਵ ਇਹ ਕਿ ਜਿੰਨਾ ਵੀ ਡੂੰਘਾ ਲਗਾਉ ਦੁਨਿਆਵੀ ਚੀਜ਼ਾਂ ਨਾਲ ਸੀ, ਓਨਾ ਹੀ ਲਗਾਉ ਇਨ੍ਹਾਂ ਚੀਜ਼ਾਂ ਤੋਂ ਹਟ ਕੇ ਰਾਮ ਨਾਲ ਹੋ ਗਿਆ ਹੈ ਜਿਸ ਨਾਲ ਰਾਮ ਅਤੇ ਭਗਤ ਵਿਚ ਕੋਈ ਭੇਤ ਹੀ ਨਹੀਂ ਰਹਿ ਗਿਆ।

ਤੁਲਸੀ ਦਾਸ ਨੇ ਲਿਖਿਆ ਹੈ—
ਕਾਮਿਹਿ ਨਾਰਿ ਪਿਯਾਰਿ ਜਿਮਿ, ਲੋਭਿਹਿਂ ਪ੍ਰਿਯ ਜਿਮਿ ਦਾਮ।
ਤਿਮਿ ਰਘੁਨਾਥ ਨਿਰੰਤਰ ਪ੍ਰਿਯ ਲਾਗਹੁ ਮੋਹਿ ਰਾਮ ॥

ਕਬੀਰ ਅਤੇ ਤੁਲਸੀ ਦੋਹਾਂ ਨੇ ਸਹਿਜ ਰੁਝਾਨ ਉੱਤੇ ਜੋ ਜ਼ੋਰ ਦਿਤਾ ਹੈ ਉਹ ਵਿਸ਼ੇਸ਼ ਤੌਰ ਤੇ ਸੋਚਣ ਯੋਗ ਹੈ । ਭਗਤੀ ਦਾ ਅਸਲ ਵਿਚ ਇਹੋ ਰਹਿੱਸ ਹੈ। ਰਾਮਚਰਿਤ ਮਾਨਸ ਦਾ ਇਹ ਅਖ਼ੀਰੀ ਦੋਹਾ ਹੈ, ਜਿਸ ਰਾਹੀਂ ਇਸ ਸਿਧਾਂਤ ਵਲ ਤੁਲਸੀ ਦਾ ਝੁਕਾਉ ਸਾਫ਼ ਪ੍ਰਗਟ ਹੁੰਦਾ ਹੈ। ਕਬੀਰ ਦਾ ਭਗਤੀ ਮਾਰਗ ਵੀ ਅਜਿਹਾ ਹੀ ਹੈ ਜਿਸ ਵਿਚ ਸਾਰੀਆਂ ਸੰਸਾਰਿਕ ਵਾਸ਼ਨਾਵਾਂ ਹੌਲੀ ਹੌਲੀ ਰਾਮ ਲਈ ਥਾਂ ਬਣਾਉਂਦੀਆਂ ਬਣਾਉਂਦੀਆਂ ਆਪ ਮੁਕਦੀਆਂ ਜਾਂਦੀਆਂ ਹਨ ।੬੭।